ਮੱਘਰ (ਨਾਨਕਸ਼ਾਹੀ ਸੰਮਤ ੫੫੫)
ਨਵੰਬਰ 2023

2/- ਰੁਪਏ
RNI No. 88/57, Vol. 67, Issue 11, November 2023

ਮਾਸਿਕ

# ਗੁਰਦੁਆਰਾ ਗਜ਼ਟ



ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
ਸ੍ਰੀ ਅੰਮ੍ਰਿਤਸਰ ਸਾਹਿਬ ਦੇ ਤੀਜੀ ਵਾਰ ਪ੍ਰਧਾਨ ਚੁਣੇ ਗਏ

# ੯ ਨਵੰਬਰ ੨੦੨੩ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਇਜਲਾਸ ਵਿਚ ਚੁਣੇ ਗਏ ਅਹੁਦੇਦਾਰ ਤੇ ਅੰਤ੍ਰਿੰਗ ਮੈਂਬਰ ਸਾਹਿਬਾਨ



ਭਾਈ ਹਰਭਜਨ ਸਿੰਘ ਮਸਾਣਾ
ਸੀਨੀਅਰ ਮੀਤ ਪ੍ਰਧਾਨ



ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ
ਪ੍ਰਧਾਨ



ਭਾਈ ਗੁਰਬਖਸ਼ ਸਿੰਘ ਖਾਲਸਾ
ਜੂਨੀਅਰ ਮੀਤ ਪ੍ਰਧਾਨ



ਸ. ਮੋਹਨ ਸਿੰਘ ਬੰਗੀ
ਅੰਤ੍ਰਿੰਗ ਮੈਂਬਰ



ਭਾਈ ਰਜਿੰਦਰ ਸਿੰਘ ਮਹਿਤਾ
ਜਨਰਲ ਸਕੱਤਰ



ਸ. ਰਘਬੀਰ ਸਿੰਘ ਸਹਾਰਨਮਾਜਰਾ
ਅੰਤ੍ਰਿੰਗ ਮੈਂਬਰ



ਸ. ਜਸਮੇਰ ਸਿੰਘ ਲਾਛੜੂ
ਅੰਤ੍ਰਿੰਗ ਮੈਂਬਰ



ਸ. ਖੁਸ਼ਵਿੰਦਰ ਸਿੰਘ ਭਾਟੀਆ
ਅੰਤ੍ਰਿੰਗ ਮੈਂਬਰ



ਬੀਬੀ ਹਰਦੀਪ ਕੌਰ ਖੋਖ
ਅੰਤ੍ਰਿੰਗ ਮੈਂਬਰ



ਸ. ਇੰਦਰਮੋਹਣ ਸਿੰਘ ਲਖਮੀਰਵਾਲਾ
ਅੰਤ੍ਰਿੰਗ ਮੈਂਬਰ



ਸ. ਗੁਰਪ੍ਰੀਤ ਸਿੰਘ ਝੱਬਰ
ਅੰਤ੍ਰਿੰਗ ਮੈਂਬਰ



ਬੀਬੀ ਮਲਕੀਤ ਕੌਰ ਕਮਾਲਪੁਰ
ਅੰਤ੍ਰਿੰਗ ਮੈਂਬਰ



ਸ. ਅਮਰਜੀਤ ਸਿੰਘ ਭਲਾਈਪੁਰ
ਅੰਤ੍ਰਿੰਗ ਮੈਂਬਰ



ਬੀਬੀ ਜਸਪਾਲ ਕੌਰ
ਅੰਤ੍ਰਿੰਗ ਮੈਂਬਰ



ਸ. ਜਸਵੰਤ ਸਿੰਘ ਪੁੜੈਣ
ਅੰਤ੍ਰਿੰਗ ਮੈਂਬਰ

ੴ ਵਾਹਿਗੁਰੂ ਜੀ ਕੀ ਫ਼ਤਹ॥

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ

ਮਾਸਿਕ ਪੱਤਰ

# ਗੁਰਦੁਆਰਾ ਗਜ਼ਟ

ਸਥਾਪਤ ੧੯੨੯

| | | |
|---|---|---|
| ਮੱਘਰ | : | ਨਾਨਕਸ਼ਾਹੀ ਸੰਮਤ ੫੫੫ |
| ਅੰਕ 11 | : | ਜਿਲਦ 67 |
| ਨਵੰਬਰ | : | 2023 |

ਸੰਪਾਦਕ : ਮਨਜੀਤ ਸਿੰਘ

ਐਸੋਸੀਏਟ ਸੰਪਾਦਕ: ਡਾ. ਰਾਜਵਿੰਦਰ ਸਿੰਘ ਜੋਗਾ

ਤਸਵੀਰਾਂ : ਜਤਿੰਦਰ ਸਿੰਘ ਲਾਲੀ

**ਚੰਦਾ**

| ਦੇਸ਼ | | ਵਿਦੇਸ਼ |
|---|---|---|
| ਸਾਲਾਨਾ 20/- | : | ਸਾਲਾਨਾ 500/- |
| ਲਾਈਫ 200/- | : | (ਹਵਾਈ ਡਾਕ) |

**Website :** **www.sgpc.net**
**E-mail :** **gurdwaragazette@gmail.com**
**info@sgpc.net**
**Phone :** **0183-255 3956-60, Ext. 254**

## ਸੂਚਨਾ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਮਾਸਿਕ ਪੱਤਰ ਗੁਰਦੁਆਰਾ ਗਜ਼ਟ ਦੀ ਸਥਾਪਤੀ ਦੇ ਸਮੇਂ ਤੋਂ ਚੱਲ ਰਹੇ ਜਿਲਦ ਨੰਬਰ ਦੀ ਲੜੀ ਅਨੁਸਾਰ ਸਾਲ ੨੦੨੦ ਵਿਚ ਜਿਲਦ ਨੰਬਰ ੯੨ ਛਪ ਰਿਹਾ ਸੀ। ਪਰੰਤੂ ਆਰ.ਐਨ.ਆਈ. ਵਿਭਾਗ ਭਾਰਤ ਸਰਕਾਰ ਪਾਸ ਪਰਚੇ ਦੀ ਰਜਿਸਟ੍ਰੇਸ਼ਨ ੧੯੫੭ ਵਿਚ ਹੋਈ ਸੀ, ਜਿਸ ਸਬੰਧੀ ਆਰ.ਐਨ.ਆਈ. ਵਿਭਾਗ ਵੱਲੋਂ ਪੁੱਜੇ ਪੱਤਰ ਦੀ ਰੌਸ਼ਨੀ ਵਿਚ ਅੰਤ੍ਰਿੰਗ ਕਮੇਟੀ ਦੇ ਮਤਾ ਨੰਬਰ ੫੨੪ ਮਿਤੀ ੫-੯-੨੦੨੦ ਰਾਹੀਂ ਸਤੰਬਰ ੨੦੨੦ ਦੇ ਅੰਕ ਤੋਂ ਜਿਲਦ ਨੰਬਰ ੯੨ ਦੀ ਜਗ੍ਹਾ ੬੪ ਕੀਤਾ ਗਿਆ।

ਕੇਂਦਰੀ ਲਾਇਬ੍ਰੇਰੀ ਕਮੇਟੀ ਅਤੇ ਸੰਚਾਲਕ ਲੋਕ ਸੰਪਰਕ ਵਿਭਾਗ ਚੰਡੀਗੜ੍ਹ ਦੀ ਚਿੱਠੀ ਨੰ: ਲ. ਸ. ਵ. (ਲਾਇਬ)-68/10258 ਮਿਤੀ 20-6-67 ਰਾਹੀਂ ਸਰਕਾਰੀ ਲਾਇਬ੍ਰੇਰੀਆਂ ਲਈ ਪ੍ਰਵਾਨ ਹੈ।

***ਪ੍ਰਤੀ ਕਾਪੀ 2/-ਰੁਪਏ***

# ਤਤਕਰਾ

**ਲੇਖ** **ਪੰਨਾ**



## ਪਾਠਕ ਧਿਆਨ ਦੇਣ

ਸਮੂਹ ਸੰਗਤ ਨੂੰ ਸਤਿਕਾਰ ਸਹਿਤ ਬੇਨਤੀ ਹੈ ਕਿ 'ਗੁਰਦੁਆਰਾ ਗਜ਼ਟ' ਮੈਗਜ਼ੀਨ ਵਿਚ ਧਾਰਮਿਕ ਸਮੱਗਰੀ ਅਤੇ ਗਤੀਵਿਧੀਆਂ ਛਾਪੀਆਂ ਜਾਂਦੀਆਂ ਹਨ। ਇਸ ਲਈ ਹਰੇਕ ਪਾਠਕ ਲਈ ਇਸ ਮੈਗਜ਼ੀਨ ਨੂੰ ਪੂਰਨ ਸਤਿਕਾਰਤ ਰੂਪ ਵਿਚ ਸੰਭਾਲਣਾ ਜ਼ਰੂਰੀ ਹੈ। ਇਸ ਨੂੰ ਪੜ੍ਹ ਕੇ ਏਧਰ-ਓਧਰ ਸੁੱਟਣ ਦੀ ਬਜਾਇ ਕਿਸੇ ਹੋਰ ਧਾਰਮਿਕ ਰੁਚੀ ਵਾਲੇ ਪਾਠਕ ਨੂੰ ਦੇ ਦਿਓ ਜਾਂ ਆਪਣੇ ਨੇੜੇ ਦੀ ਕਿਸੇ ਲਾਇਬ੍ਰੇਰੀ ਵਿਚ ਜਮ੍ਹਾਂ ਕਰਵਾ ਦਿਓ ਜੀ। ਪਰੰਤੂ ਜਾਣੇ-ਅਣਜਾਣੇ ਇਸ ਧਾਰਮਿਕ ਰਸਾਲੇ ਨੂੰ ਰੱਦੀ ਵਿਚ ਦੇ ਕੇ ਬੇਅਦਬੀ ਨਾ ਕਰੋ ਜੀ। -ਸੰਪਾਦਕ

ੴ ਸਤਿਗੁਰ ਪ੍ਰਸਾਦਿ॥

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਪਵਿੱਤਰ ਮਰਯਾਦਾ

## ਮਹੀਨਾ ਮੱਘਰ

* ਕਿਵਾੜ ਖੁੱਲ੍ਹਣ ਦਾ ਸਮਾਂ — ੩-੦੦ ਵਜੇ ਅੰਮ੍ਰਿਤ ਵੇਲੇ
* ਕੀਰਤਨ ਆਰੰਭ — ੩-੦੦ ਵਜੇ ਅੰਮ੍ਰਿਤ ਵੇਲੇ
* ਆਸਾ ਦੀ ਵਾਰ ਦਾ ਕੀਰਤਨ ਆਰੰਭ — ੪-੦੦ ਵਜੇ ਸਵੇਰੇ
* ਪਾਲਕੀ ਸਾਹਿਬ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਚੱਲਣ ਦਾ ਸਮਾਂ — ੫-੦੦ ਵਜੇ ਸਵੇਰੇ
* ਪਹਿਲਾ ਹੁਕਮਨਾਮਾ — ੫-੩੦ ਵਜੇ ਸਵੇਰੇ
* ਪਹਿਲੀ ਅਰਦਾਸ — ੬-੦੦ ਵਜੇ ਸਵੇਰੇ
* ਆਸਾ ਦੀ ਵਾਰ ਦੀ ਸਮਾਪਤੀ — ੭-੦੦ ਵਜੇ ਸਵੇਰੇ
* ਦੂਸਰੀ ਅਰਦਾਸ ਤੇ ਹੁਕਮਨਾਮਾ — ੭-੧੫ ਵਜੇ ਤੱਕ ਸਵੇਰੇ
* ਸ਼ਾਮ ਨੂੰ ਸੋ ਦਰੁ, ਰਹਰਾਸਿ ਸਾਹਿਬ ਦਾ ਪਾਠ ਸੂਰਜ ਛਿਪਣ ਉਪਰੰਤ ਸ਼ੁਰੂ ਹੁੰਦਾ ਹੈ।
* ਹੁਕਮਨਾਮਾ ਰਾਤ ਨੂੰ ਸਮਾਪਤੀ ਸਮੇਂ — ੯-੩੦ ਵਜੇ ਰਾਤ
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਪਾਲਕੀ ਸਾਹਿਬ ਚੱਲਣ ਦਾ ਸਮਾਂ — ੯-੪੫ ਵਜੇ ਰਾਤ
* ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪਹੁੰਚਣ ਦਾ ਸਮਾਂ — ੧੦-੦੦ ਵਜੇ ਰਾਤ
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਕਿਵਾੜ ਖੁੱਲ੍ਹਣ ਤੋਂ ਲੈ ਕੇ ਸਮਾਪਤੀ ਤਕ ਅਖੰਡ ਕੀਰਤਨ ਹੁੰਦਾ ਰਹਿੰਦਾ ਹੈ।
* ਰਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਜਾਣ ਉਪਰੰਤ ਇਕ ਘੰਟਾ ਸੇਵਾ ਤੇ ਸਫਾਈ ਆਦਿ ਉਪਰੰਤ ਇਸ਼ਨਾਨ ਕਰਾਉਣ ਦੀ ਸੇਵਾ ਸ਼ਰਧਾਲੂ, ਸੇਵਾਦਾਰਾਂ ਦੇ ਸਹਿਯੋਗ ਨਾਲ ਕਰਦੇ ਹਨ।
* ਇਸ਼ਨਾਨ ਸਮੇਂ ਮਿਲ ਕੇ ਪ੍ਰੇਮੀ ਇਸ਼ਨਾਨ ਕਰਾਉਂਦੇ ਹਨ ਅਤੇ ਨਾਲ ਬੜੇ ਹੀ ਪ੍ਰੇਮ ਸਹਿਤ ਰਸ-ਭਿੰਨੀ ਸੁਰ ਵਿਚ ਗੁਰਬਾਣੀ ਦੇ ਸ਼ਬਦ ਗਾਇਨ ਕਰਦੇ ਹਨ। ਇਸ਼ਨਾਨ ਆਦਿ ਦੀ ਸੇਵਾ ਕਰਾਉਣ ਉਪਰੰਤ ਵਿਛਾਈਆਂ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿੰਘਾਸਨ ਸਜਾ ਕੇ ਅਰਦਾਸ ਹੁੰਦੀ ਹੈ ਤੇ ਕੜਾਹ ਪ੍ਰਸ਼ਾਦਿ ਦੀ ਦੇਗ ਵਰਤਦੀ ਹੈ।
* ਫਿਰ ਤਿੰਨ-ਪਹਿਰੇ ਦੀ ਚੌਂਕੀ ਦਾ ਕੀਰਤਨ ਆਰੰਭ ਹੁੰਦਾ ਹੈ।
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਵਿਚਕਾਰਲੀ ਛੱਤ ਅਤੇ ਗੁੰਬਦ ਵਿਚ ਹਰ ਵਕਤ ਅਖੰਡ ਪਾਠ ਸਾਹਿਬ ਚੱਲਦੇ ਹਨ, ਜਿਨ੍ਹਾਂ ਦਾ ਵਾਰੀ ਨਾਲ ਰੋਜ਼ਾਨਾ ਇਕ ਅਖੰਡ ਪਾਠ ਸਾਹਿਬ ਦਾ ਭੋਗ ਪੈਂਦਾ ਹੈ।

*ਪਾਠਕ/ਲੇਖਕ 'ਗੁਰਦੁਆਰਾ ਗਜ਼ਟ' ਲਈ ਰਚਨਾਵਾਂ, ਸਹਾਇਤਾ ਅਤੇ ਸੁਝਾਅ ਹੇਠ ਲਿਖੇ ਪਤੇ 'ਤੇ ਭੇਜਣ ਦੀ ਕ੍ਰਿਪਾਲਤਾ ਕਰਨ।*

**ਸਕੱਤਰ,**

*ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ-੧੪੩੦੦੬*

*ਫੋਨ : ੦੦੯੧-੧੮੩-੨੫੫੩੯੫੭,੫੮,੫੯*

# 16 ਨਵੰਬਰ ਤੋਂ 15 ਦਸੰਬਰ ਤਕ ਦੇ ਇਤਿਹਾਸਕ ਦਿਹਾੜੇ

੧੬ ਨਵੰਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪਹਿਲੀ ਚੋਣ ਮੁਕੰਮਲ ਹੋਈ। (੧੬-੧੧-੧੯੨੦)

੧੮ ਨਵੰਬਰ (ੳ) ਜੋਤੀ-ਜੋਤਿ ਦਿਵਸ ਸ੍ਰੀ ਗੁਰੂ ਗੋਬਿੰਦ ਸਿੰਘ ਜੀ।(ਕੱਤਕ ਸੁਦੀ ੫, ੩ ਮੱਘਰ)

(ਅ) ਸਿੱਖਾਂ ਨੇ ਗੁਰੂ ਕੇ ਬਾਗ ਦਾ ਮੋਰਚਾ ਜਿੱਤ ਲਿਆ। (੧੮-੧੧-੧੯੨੨)

(ੲ) ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਦਮਦਮਾ ਸਾਹਿਬ ਤਲਵੰਡੀ ਸਾਬੋ (ਬਠਿੰਡਾ) ਨੂੰ ਸਿੱਖਾਂ ਦਾ ਪੰਜਵਾਂ ਤਖ਼ਤ ਐਲਾਨਿਆ। (੧੮-੧੧-੧੯੬੬)

੧੯ ਨਵੰਬਰ (ੳ) ਮਹਾਰਾਜਾ ਰਣਜੀਤ ਸਿੰਘ ਨੇ ਪੇਸ਼ਾਵਰ 'ਤੇ ਕਬਜ਼ਾ ਕੀਤਾ।(੧੯-੧੧-੧੮੧੮)

(ਅ) ਗੁਰਦੁਆਰਾ ਪੰਜਾ ਸਾਹਿਬ (ਹਸਨ ਅਬਦਾਲ) ਨੂੰ ਜਥੇਦਾਰ ਕਰਤਾਰ ਸਿੰਘ ਝੱਬਰ ਦੀ ਅਗਵਾਈ ਵਿਚ ਸਿੱਖਾਂ ਨੇ ਆਜ਼ਾਦ ਕਰਵਾਇਆ। (੧੯-੧੧-੧੯੨੦)

੨੨ ਨਵੰਬਰ ਸਿੱਖਾਂ ਤੇ ਅੰਗਰੇਜ਼ਾਂ ਵਿਚ ਰਾਮਨਗਰ (ਹੁਣ ਪਾਕਿਸਤਾਨ) ਦੀ ਲੜਾਈ ਹੋਈ। (੨੨-੧੧-੧੮੪੮)

੨੩ ਨਵੰਬਰ ਜਨਮ ਦਿਹਾੜਾ ਭਗਤ ਨਾਮਦੇਵ ਜੀ। (੮ ਮੱਘਰ)

੨੪ ਨਵੰਬਰ (ੳ) ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਸਬਾ ਕਰਤਾਰਪੁਰ (ਜਲੰਧਰ) ਦਾ ਨੀਂਹ ਪੱਥਰ ਰੱਖਿਆ। (੨੪-੧੧-੧੫੯੪)

(ਅ) ਸਿੱਖਾਂ ਨੇ ਨਹਿਰੂ ਵੱਲੋਂ ਸਿੱਖਾਂ ਪ੍ਰਤੀ ਕੀਤੀਆਂ ਅਪਮਾਨਜਨਕ ਟਿੱਪਣੀਆਂ ਦੇ ਖ਼ਿਲਾਫ਼ ਦਿੱਲੀ ਵਿਚ ਇਕ ਵਿਸ਼ਾਲ ਰੋਸ ਮਾਰਚ ਕੀਤਾ। (੨੪-੧੧-੧੯੬੦)

੨੫ ਨਵੰਬਰ ਅਕਾਲੀ ਦਲ ਦੀ ਸਿਲਵਰ ਜੁਬਲੀ ਕਾਨਫਰੰਸ ਜ਼ਿਲ੍ਹਾ ਜਲੰਧਰ ਦੇ ਕਸਬਾ ਜੰਡਿਆਲਾ ਵਿਖੇ ਹੋਈ, ਜਿਸ ਵਿਚ ਪਾਕਿਸਤਾਨ ਬਣਾਏ ਜਾਣ ਦੀ ਮੁਖ਼ਾਲਫ਼ਤ ਕੀਤੀ। (੨੫-੧੧-੧੯੪੪)

੨੬ ਨਵੰਬਰ ਸਿੱਖ ਲੀਡਰਾਂ ਨੇ ਭਾਰਤ ਦੇ ਨਵੇਂ ਬਣੇ ਸੰਵਿਧਾਨ ਨੂੰ ਰੱਦ ਕਰਦਿਆਂ ਇਸ ’ਤੇ ਦਸਤਖਤ ਕਰਨ ਤੋਂ ਇਨਕਾਰ ਕਰ ਦਿੱਤਾ। (੨੬-੧੧-੧੯੪੯)

੨੭ ਨਵੰਬਰ ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਨਾਨਕ ਦੇਵ ਜੀ। (ਪੂਰਨਮਾਸ਼ੀ ਕੱਤਕ)

੨੮ ਨਵੰਬਰ (ੳ) ਅਕਾਲ ਚਲਾਣਾ ਭਾਈ ਮਰਦਾਨਾ ਜੀ। (੧੩ ਮੱਘਰ)

(ਅ) ਭਾਰਤ ਸਰਕਾਰ ਨੇ ਬਿਆਨ ਦਿੱਤਾ ਕਿ ਸ੍ਰੀ ਦਰਬਾਰ ਸਾਹਿਬ ਦੇ ਘੱਲੂਘਾਰੇ ਦੇ ਵਿਰੁੱਧ ਰੋਸ ਪ੍ਰਗਟ ਕਰਨ ਵਾਲੇ ਫੌਜੀਆਂ ਵਿੱਚੋਂ ੨੨੩੯ ਸਿੱਖ ਫੌਜੀ ਸਿਪਾਹੀਆਂ ਦਾ ਕੋਰਟ ਮਾਰਸ਼ਲ ਕੀਤਾ। ੯੮ ਸਿੱਖ ਫੌਜੀਆਂ ਨੂੰ ਬਗ਼ਾਵਤ ਦੇ ਦੋਸ਼ ਬਦਲੇ ਨੌਕਰੀਆਂ ਤੋਂ ਵਿਹਲੇ ਕਰ ਦਿੱਤਾ ਗਿਆ। (੨੮-੧੧-੧੯੮੫)

੩੦ ਨਵੰਬਰ ਜਨਮ ਦਿਹਾੜਾ ਸਾਹਿਬਜ਼ਾਦਾ ਬਾਬਾ ਜ਼ੋਰਾਵਰ ਸਿੰਘ ਜੀ। (੧੫ ਮੱਘਰ)

੪ ਦਸੰਬਰ (ੳ) ਸ਼ਹੀਦੀ ਦਿਹਾੜਾ ਬਾਬਾ ਗੁਰਬਖਸ਼ ਸਿੰਘ ਜੀ। (੧੯ ਮੱਘਰ)

(ਅ) ਸਿੱਖਾਂ ਨੇ ਪੰਡਤ ਨਹਿਰੂ ਦੀ ਰਾਜਪੁਰਾ ਰੈਲੀ ਵਿਚ 'ਪੰਜਾਬੀ ਸੂਬਾ ਜ਼ਿੰਦਾਬਾਦ' ਦੇ ਨਾਅਰੇ ਲਗਾਏ, ਜਿਸ ਕਾਰਨ ੧੫ ਸਿੱਖ ਗ੍ਰਿਫਤਾਰ ਕਰ ਲਏ ਗਏ। (੪-੧੨-੧੯੬੦)

੭ ਦਸੰਬਰ ਬਾਬਾ ਬੰਦਾ ਸਿੰਘ ਬਹਾਦਰ ਨੂੰ ਉਨ੍ਹਾਂ ਦੇ ੭੦੦ ਸਾਥੀਆਂ ਸਮੇਤ ਗ੍ਰਿਫਤਾਰ ਕਰ ਲਿਆ ਗਿਆ ਅਤੇ ਬੰਦੀ ਬਣਾ ਕੇ ਦਿੱਲੀ ਲਿਜਾਇਆ ਗਿਆ। (੭-੧੨-੧੭੧੫)

੧੧ ਦਸੰਬਰ ਸ਼੍ਰੋਮਣੀ ਅਕਾਲੀ ਦਲ ਨੇ ਬਦਲੇ ਹੋਏ ਹਾਲਾਤਾਂ ਨੂੰ ਮੁੱਖ-ਰੱਖਦਿਆਂ 'ਦਲ' ਦੀਆਂ ਨੀਤੀਆਂ ਦਾ ਖਰੜਾ ਤਿਆਰ ਕਰਨ ਲਈ ਇਕ ਕਮੇਟੀ ਦਾ ਗਠਨ ਕੀਤਾ। ਇਸ ਕਮੇਟੀ ਨੇ ਇਤਿਹਾਸਕ ਮਤੇ 'ਅਨੰਦਪੁਰ ਸਾਹਿਬ ਦਾ ਮਤਾ' ਦਾ ਖਰੜਾ ਤਿਆਰ ਕੀਤਾ। (੧੧-੧੨-੧੯੭੨)

੧੨ ਦਸੰਬਰ (ੳ) ਸਿੱਖਾਂ ਤੋਂ ਬੁਰੀ ਤਰ੍ਹਾਂ ਹਾਰ ਜਾਣ 'ਤੇ ਅਹਿਮਦ ਸ਼ਾਹ ਅਬਦਾਲੀ ਆਪਣੇ ਵਤਨ ਵਾਪਸ ਚਲਾ ਗਿਆ। ਕਾਬਲੀ ਮੱਲ ਪੰਜਾਬ ਦਾ ਗਵਰਨਰ ਬਣਿਆ ਤੇ ਸਿੱਖ ਪੰਜਾਬ ਦੇ ਅਸਲੀ ਮਾਲਕ ਬਣ ਗਏ। (੧੨-੧੨-੧੭੬੨)

(ਅ) ਪ੩ ਮਹੰਤਾਂ ਨੇ ਅੰਮ੍ਰਿਤਸਰ ਵਿਖੇ ਇਕ ਇਕੱਠ ਕਰਕੇ ਗੁਰਦੁਆਰਾ ਸੁਧਾਰ ਲਹਿਰ ਦਾ ਵਿਰੋਧ ਕਰਨ ਦਾ ਫੈਸਲਾ ਕੀਤਾ। (੧੨-੧੨-੧੯੨੦)

੧੪ ਦਸੰਬਰ (ੳ) ਜਨਮ ਦਿਹਾੜਾ ਸਾਹਿਬਜ਼ਾਦਾ ਬਾਬਾ ਫਤਹਿ ਸਿੰਘ ਜੀ। (੨੯ ਮੱਘਰ)

(ਅ) ਸਥਾਪਨਾ ਦਿਵਸ 'ਸ਼੍ਰੋਮਣੀ ਅਕਾਲੀ ਦਲ'। (੧੪ ਦਸੰਬਰ, ੧੯੨੦)

੧੫ ਦਸੰਬਰ ਗੁਰਿਆਈ ਦਿਵਸ ਸ੍ਰੀ ਗੁਰੂ ਗੋਬਿੰਦ ਸਿੰਘ ਜੀ।(ਮੱਘਰ ਸੁਦੀ ੩, ੩੦ ਮੱਘਰ)

## ਗੁਰਦੁਆਰਾ ਪ੍ਰਬੰਧਕ ਸੁਚੇਤ ਹੋਣ

ਬਿਜਲੀ ਦੇ ਸਰਕਟ ਸ਼ਾਰਟ ਹੋਣ ਕਾਰਨ ਅੱਗ ਲੱਗਣ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਅਗਨ-ਭੇਟ ਹੋ ਜਾਣ ਦੀਆਂ ਖ਼ਬਰਾਂ ਬਹੁਤ ਹੀ ਦੁੱਖਦਾਈ, ਚਿੰਤਾਜਨਕ ਤੇ ਹਿਰਦੇਵੇਧਕ ਹਨ। ਮਰਯਾਦਾ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੇਵਾ-ਸੰਭਾਲ ਤੇ ਅਦਬ-ਸਤਿਕਾਰ ਬਹਾਲ ਰੱਖਣ ਲਈ ਸਮੁੱਚੇ ਸਿੱਖ ਭਾਈਚਾਰੇ ਨੂੰ ਸੁਚੇਤ ਰਹਿਣਾ ਚਾਹੀਦਾ ਹੈ। ਅਜਿਹੀ ਕੋਈ ਮੰਦਭਾਗੀ ਘਟਨਾ ਨਾ ਵਾਪਰੇ। ਇਸ ਲਈ ਗੁਰਦੁਆਰਾ ਸਾਹਿਬ ਦੇ ਅੰਦਰ ਅਤੇ ਸੁਖ-ਆਸਨ ਅਸਥਾਨਾਂ ਵਿੱਚ ਧੂਫ਼, ਲਾਈਟਾਂ, ਪੱਖੇ ਅਤੇ ਬਿਜਲੀ ਦੀਆਂ ਸਜਾਵਟੀ ਲੜੀਆਂ ਉਦੋਂ ਤੱਕ ਹੀ ਜਗਾਈਆਂ ਜਾਣ, ਜਦ ਤੀਕ ਕੋਈ ਨਿਗਰਾਨ ਹਾਜ਼ਰ ਹੋਵੇ। ਗੁਰਦੁਆਰਾ ਸਾਹਿਬ ਦੇ ਕਿਵਾੜ ਬੰਦ ਕਰਨ ਸਮੇਂ ਧੂਫ਼/ ਅਗਰਬੱਤੀ ਅਤੇ ਬਿਜਲੀ ਦਾ ਮੇਨ-ਸਵਿੱਚ ਆਦਿ ਬੰਦ ਕਰ ਦੇਣੇ ਚਾਹੀਦੇ ਹਨ।

ਗੁਰਦੁਆਰਾ ਸਾਹਿਬ ਦੇ ਅੰਦਰ ਅਤੇ ਸੁਖ-ਆਸਨ ਅਸਥਾਨ ਦੀ ਬਿਜਲੀ ਦੀ ਸਮੁੱਚੀ ਫਿਟਿੰਗ ਤਸੱਲੀਬਖਸ਼ ਕੀਤੀ ਜਾਵੇ। ਹਰ ਗੁਰੂ-ਘਰ ਵਿੱਚ ਅੱਗ ਬੁਝਾਊ ਜੰਤਰ ਲਗਾਉਣ ਦਾ ਵਿਸ਼ੇਸ਼ ਪ੍ਰਬੰਧ ਕੀਤਾ ਜਾਵੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਨਿਸ਼ਚਿਤ ਟੀਮਾਂ ਹਰੇਕ ਗੁਰੂ-ਘਰ ਪੁੱਜ ਕੇ ਨਿਰੀਖਣ ਕਰਨਗੀਆਂ। ਜੋ ਕਮੇਟੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਰਯਾਦਾ ਅਨੁਸਾਰ ਅਦਬ-ਸਤਿਕਾਰ ਤੇ ਸੇਵਾ-ਸੰਭਾਲ ਠੀਕ ਤਰ੍ਹਾਂ ਨਹੀਂ ਕਰ ਸਕਦੀਆਂ, ਉਨ੍ਹਾਂ ਵਿਰੁੱਧ ਸਖ਼ਤੀ ਨਾਲ ਕਾਰਵਾਈ ਹੋਵੇਗੀ।

**ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।**

**ਗੁਰਬਾਣੀ ਵਿਚਾਰ:**

# ਮੰਘਿਰਿ ਮਾਹਿ ਸੋਹੰਦੀਆ...

ਮੰਘਿਰਿ ਮਾਹਿ ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹ॥
ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ॥
ਤਨੁ ਮਨੁ ਮਉਲਿਆ ਰਾਮ ਸਿਉ ਸੰਗਿ ਸਾਧ ਸਹੇਲੜੀਆਹ॥
ਸਾਧ ਜਨਾ ਤੇ ਬਾਹਰੀ ਸੇ ਰਹਨਿ ਇਕੇਲੜੀਆਹ॥
ਤਿਨ ਦੁਖੁ ਨ ਕਬਹੂ ਉਤਰੈ ਸੇ ਜਮ ਕੈ ਵਸਿ ਪੜੀਆਹ॥
ਜਿਨੀ ਰਾਵਿਆ ਪ੍ਰਭੁ ਆਪਣਾ ਸੇ ਦਿਸਨਿ ਨਿਤ ਖੜੀਆਹ॥
ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ ਜੜੀਆਹ॥
ਨਾਨਕ ਬਾਂਛੈ ਧੂੜਿ ਤਿਨ ਪ੍ਰਭ ਸਰਣੀ ਦਰਿ ਪੜੀਆਹ॥
ਮੰਘਿਰਿ ਪ੍ਰਭੁ ਆਰਾਧਣਾ ਬਹੁੜਿ ਨ ਜਨਮੜੀਆਹ ॥੧੦॥ (ਪੰਨਾ ੧੩੫)

ਮੱਘਰ (ਦੇ ਠੰਢੇ-ਮਿੱਠੇ) ਮਹੀਨੇ ਵਿਚ ਉਹ ਜੀਵ-ਇਸਤਰੀਆਂ ਸੋਹਣੀਆਂ ਲੱਗਦੀਆਂ ਹਨ, ਜੋ ਹਰੀ-ਪਤੀ ਦੇ ਨਾਲ ਬੈਠੀਆਂ ਹੁੰਦੀਆਂ ਹਨ। ਜਿਨ੍ਹਾਂ ਨੂੰ ਮਾਲਕ-ਪ੍ਰਭੂ ਨੇ ਆਪਣੇ ਨਾਲ ਮਿਲਾ ਲਿਆ, ਉਨ੍ਹਾਂ ਦੀ ਸ਼ੋਭਾ ਬਿਆਨ ਨਹੀਂ ਹੋ ਸਕਦੀ। ਸਤਸੰਗੀ ਸਹੇਲੀਆਂ ਦੀ ਸੰਗਤ ਵਿਚ ਪ੍ਰਭੂ ਦੇ ਨਾਲ (ਚਿੱਤ ਜੋੜ ਕੇ) ਉਨ੍ਹਾਂ ਦਾ ਤਨ, ਮਨ ਸਦਾ ਖਿੜਿਆ ਰਹਿੰਦਾ ਹੈ।

ਪਰ ਜਿਹੜੀਆਂ ਜੀਵ-ਇਸਤਰੀਆਂ ਸਤਸੰਗੀਆਂ (ਦੀ ਸੰਗਤ) ਤੋਂ ਵਾਂਝੀਆਂ ਰਹਿੰਦੀਆਂ ਹਨ, ਉਹ ਇਕੱਲੀਆਂ (ਛੁੱਟੜ) ਹੀ ਰਹਿੰਦੀਆਂ ਹਨ, ਜਿਵੇਂ ਸੜੇ ਹੋਏ ਤਿਲਾਂ ਦਾ ਬੂਟਾ ਪੈਲ਼ੀ ਵਿਚ ਨਿਖਸਮਾ ਰਹਿੰਦਾ ਹੈ। ਇਕੱਲੀ ਨਿਖਸਮੀ ਜ਼ਿੰਦ ਨੂੰ ਵੇਖ ਕੇ ਕਾਮਾਦਿਕ ਕਈ ਵੈਰੀ ਆ ਕੇ ਘੇਰ ਲੈਂਦੇ ਹਨ ਤੇ ਉਨ੍ਹਾਂ ਦਾ (ਵਿਕਾਰਾਂ ਤੋਂ ਉਪਜਿਆ) ਦੁੱਖ ਕਦੇ ਲਹਿੰਦਾ ਨਹੀਂ, ਉਹ ਜਮਾਂ ਦੇ ਵੱਸ ਪਈਆਂ ਰਹਿੰਦੀਆਂ ਹਨ।

ਜਿਨ੍ਹਾਂ ਜੀਵ-ਇਸਤਰੀਆਂ ਨੇ ਪਤੀ-ਪਰਮਾਤਮਾ ਦਾ ਸਾਥ ਮਾਣਿਆ ਹੈ, ਉਹ (ਵਿਕਾਰਾਂ ਦੇ ਹੱਲੇ ਵੱਲੋਂ) ਸਦਾ ਸੁਚੇਤ ਦਿੱਸਦੀਆਂ ਹਨ (ਵਿਕਾਰ ਉਨ੍ਹਾਂ ਉਤੇ ਚੋਟ ਨਹੀਂ ਕਰ ਸਕਦੇ, ਕਿਉਂਕਿ) ਪਰਮਾਤਮਾ ਦੇ ਗੁਣ ਉਨ੍ਹਾਂ ਦੇ ਹਿਰਦੇ ਵਿਚ ਪ੍ਰੋਤੇ ਰਹਿੰਦੇ ਹਨ, ਜਿਵੇਂ ਹੀਰੇ, ਜਵਾਹਰ ਤੇ ਲਾਲਾਂ ਦਾ ਹਾਰ ਗਲ ਵਿਚ ਪਾਇਆ ਹੁੰਦਾ ਹੈ।

ਗੁਰੂ ਜੀ ਉਨ੍ਹਾਂ ਸਤਸੰਗੀਆਂ ਦੇ ਚਰਨਾਂ ਦੀ ਧੂੜ ਮੰਗਦੇ ਹਨ, ਜੋ ਪ੍ਰਭੂ ਦੇ ਦਰ 'ਤੇ ਪਏ ਰਹਿੰਦੇ ਹਨ, ਜੋ ਪ੍ਰਭੂ ਦੀ ਸ਼ਰਨ ਵਿਚ ਰਹਿੰਦੇ ਹਨ। ਮੱਘਰ ਵਿਚ ਪਰਮਾਤਮਾ ਦਾ ਸਿਮਰਨ ਕੀਤਿਆਂ ਮੁੜ ਜਨਮ-ਮਰਨ ਦਾ ਗੇੜ ਨਹੀਂ ਵਾਪਰਦਾ॥੧੦॥ ■

***ਸੰਪਾਦਕੀ...***

# ਕੁਰਬਾਣੀ ਤਿਨ੍ਹਾਂ ਗੁਰਸਿਖਾਂ ਭਾਇ ਭਗਤਿ ਗੁਰਪੁਰਬ ਕਰੰਦੇ

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਆਗਮਨ ਪੰਜਾਬ ਦੇ ਇਤਿਹਾਸ ਦੀ ਇੱਕ ਅਨੋਖੀ ਤੇ ਮਹੱਤਵਪੂਰਨ ਘਟਨਾ ਹੈ। ਗੁਰੂ ਨਾਨਕ ਸਾਹਿਬ ਜੀ ਦਾ ਆਗਮਨ ਪੰਜਾਬ ਦੀ ਧਰਤੀ 'ਤੇ ਰਾਇਭੋਇ ਦੀ ਤਲਵੰਡੀ (ਹੁਣ ਨਨਕਾਣਾ ਸਾਹਿਬ ਪਾਕਿਸਤਾਨ) ਵਿਖੇ ਹੋਇਆ। ਗੁਰੂ ਸਾਹਿਬ ਦੇ ਆਗਮਨ ਨਾਲ ਇਕ ਨਵੇਂ ਯੁੱਗ ਦਾ ਆਰੰਭ ਹੋਇਆ। ਆਪ ਜੀ ਦੇ ਆਗਮਨ ਸਬੰਧੀ ਭਾਈ ਗੁਰਦਾਸ ਜੀ ਨੇ ਜ਼ਿਕਰ ਕੀਤਾ ਹੈ- *'ਕਲਿ ਤਾਰਣ ਗੁਰੁ ਨਾਨਕ ਆਇਆ'* ਭਾਵ ਕਲਿਯੁਗ ਵਿਚ ਜੀਵਾਂ ਨੂੰ ਤਾਰਨ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਆਗਮਨ ਹੋਇਆ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਬਾਣੀ ਵਿਚ ਭੱਟ ਸਹਿਬਾਨਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਪ੍ਰਥਾਇ ਬਚਨ ਕੀਤੇ ਹਨ, ਕਿ ਉਨ੍ਹਾਂ ਦੇ ਆਉਣ ਨਾਲ ਜਗਤ ਵਿੱਚ ਖੁਸ਼ੀ ਤੇ ਆਨੰਦ ਵਰਸਿਆ, ਕਿਉਂਕਿ ਉਨ੍ਹਾਂ ਦਾ ਪ੍ਰਕਾਸ਼ ਜਗਤ ਨੂੰ ਤਾਰਨ ਲਈ ਹੋਇਆ ਹੈ-*'ਪ੍ਰਥਮੇ ਨਾਨਕ ਚੰਦੁ ਜਗਤ ਭਯੋ ਆਨੰਦੁ ਤਾਰਨਿ ਮਨੁਖ੍ਹ ਜਨ ਕੀਅਉ ਪ੍ਰਗਾਸ॥'*

ਪੰਜਾਬ ਦੀ ਸਰ ਜ਼ਮੀਨ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਅਜਿਹੀ ਚਰਨ ਛੁਹ ਮਿਲੀ ਕਿ ਇੱਥੋਂ ਦੇ ਵਾਤਾਵਰਣ ਦੀ ਹਰ ਪੱਖ ਤੋਂ ਕਾਇਆ-ਕਲਪ ਹੋ ਗਈ। ਗੁਰੂ ਸਾਹਿਬ ਜੀ ਦਾ ਜਿੱਥੇ ਪੰਜਾਬ ਦੀ ਭਾਸ਼ਾ, ਸਾਹਿਤ ਅਤੇ ਸੱਭਿਆਚਾਰ ਉਪਰ ਅਮਿੱਟ ਅਤੇ ਵਿਆਪਕ ਪ੍ਰਭਾਵ ਹੈ, ਉੱਥੇ ਉਨ੍ਹਾਂ ਦੇ ਉਪਦੇਸ਼ ਸਮੁੱਚੇ ਸੰਸਾਰ ਨੂੰ ਇੱਕ ਕਲਾਵੇ ਵਿੱਚ ਲੈਣ ਵਾਲੇ ਹਨ। ਆਪ ਜੀ ਨੇ ਸਰਬ ਲੋਕਾਈ ਦੇ ਕਲਿਆਣ ਹਿਤ ਚਾਰ ਉਦਾਸੀਆਂ ਕੀਤੀਆਂ ਅਤੇ ਦੇਸ਼ ਤੇ ਵਿਦੇਸ਼ ਦੇ ਵੱਖ-ਵੱਖ ਖੇਤਰਾਂ ਵਿੱਚ ਜਾ ਕੇ ਭੁੱਲੇ-ਭਟਕੇ ਲੋਕਾਂ ਨੂੰ ਸਿੱਧੇ ਰਸਤੇ ਪਾਇਆ। ਗੁਰੂ ਸਾਹਿਬ ਜੀ ਨੇ ਇਸ ਸੰਸਾਰ ਵਿਚ ਵਿਚਰ ਰਹੀ ਸਰਬ ਲੋਕਾਈ ਨੂੰ ਸਰਬਗੁਣ-ਸੰਪੰਨ ਭਾਵ ਆਦਰਸ਼ਕ ਮਨੁੱਖ ਬਣਾਉਣ ਲਈ ਦੈਵੀ ਮਿਸ਼ਨ ਦਾ ਪੈਗ਼ਾਮ ਦਿੱਤਾ। ਉਨ੍ਹਾਂ ਨੇ ਮਨੁੱਖਾ ਜੀਵਨ ਦੇ ਅਸਲ ਮਨੋਰਥ ਨੂੰ ਸਮਝਿਆ ਤੇ ਸਮੁੱਚੀ ਮਾਨਵਤਾ ਦੇ ਕਲਿਆਣ ਲਈ ਉਪਦੇਸ਼ ਦਿੱਤੇ। ਗੁਰੂ ਨਾਨਕ ਪਾਤਸ਼ਾਹ ਜੀ ਦੀ ਪਾਵਨ ਪਵਿੱਤਰ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ, ਜੋ ਆਦਰਸ਼ਕ ਮਨੁੱਖ ਬਣਨ ਲਈ ਸਦੀਵੀ ਪ੍ਰੇਰਨਾ ਤਾਂ ਦਿੰਦੀ ਹੀ ਹੈ। ਇਸ ਦੇ ਨਾਲ ਹੀ ਸਮੁੱਚੇ ਜਗਤ ਦੇ ਭਲੇ ਲਈ ਸਰਬ ਸਾਂਝਾ ਪੈਗ਼ਾਮ ਦਿੰਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਅਜਿਹੇ ਗੁਰੂ ਹਨ ਜਿਨ੍ਹਾਂ ਨੂੰ ਦੂਸਰੇ ਧਰਮਾਂ ਦੇ ਲੋਕਾਂ ਨੇ ਸਾਂਝਾ ਰਹਿਬਰ ਕਹਿ ਕੇ ਸਤਿਕਾਰ ਦਿੱਤਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਸਬੰਧੀ ਬਹੁਤਾ ਇਤਿਹਾਸ ਖਾਸ ਕਰਕੇ ਜਨਮ ਸਾਖੀਆਂ ਵਿੱਚ ਅਤੇ ਆਮ ਕਰਕੇ ਹੋਰ ਗੁਰਮੁਖੀ ਸਿੱਖ ਸ੍ਰੋਤਾਂ ਵਿੱਚ ਉਪਲਬਧ ਹੈ। ਇਨ੍ਹਾਂ ਜਨਮ-ਸਾਖੀਆਂ ਅਤੇ ਸਿੱਖ ਸ੍ਰੋਤਾਂ ਦਾ ਬਹੁਪੱਖੀ ਮਹੱਤਵ ਇਹ ਹੈ, ਕਿ ਇਨ੍ਹਾਂ ਵਿਚੋਂ ਗੁਰੂ ਸਾਹਿਬ ਦੇ ਜੀਵਨ ਸਬੰਧੀ ਕਈ ਪੱਖ ਉਜਾਗਰ ਹੁੰਦੇ ਹਨ। ਜਿਨ੍ਹਾਂ ਵਿੱਚੋਂ ਇੱਕ ਪੱਖ ਲੋਕ ਨਾਇਕ ਜਾਂ ਉਨ੍ਹਾਂ ਦਾ ਸਰਬ ਸਾਂਝੇ ਹੋਣਾ ਹੈ। ਲੋਕ ਨਾਇਕ ਉਹ ਹੁੰਦਾ ਹੈ, ਜਿਸ ਨੂੰ ਬਿਨਾਂ ਕਿਸੇ ਮਜ਼ਹਬ, ਨਸਲ ਜਾਂ ਰੰਗ-ਭੇਦ ਆਦਿ ਦੇ ਵਖਰੇਵੇਂ ਤੋਂ ਸਾਰੇ ਲੋਕ ਸਮਾਨ ਰੂਪ ਵਿੱਚ ਸਵੀਕਾਰ ਕਰਨ। ਸ੍ਰੀ ਗੁਰੂ ਨਾਨਕ ਦੇਵ ਜੀ ਅਜਿਹੇ ਹੀ ਇੱਕ ਸਰਬ ਸਾਂਝੇ ਜਾਂ ਲੋਕ ਨਾਇਕ ਹਨ, ਜਿਨ੍ਹਾਂ ਨੂੰ ਸਰਬ ਸਾਂਝੇ ਗੁਰੂ ਤੇ ਪੀਰ ਮੰਨਿਆ ਹੈ। ਇਸ ਲਈ ਉਨ੍ਹਾਂ ਨੂੰ 'ਜਗਤ ਗੁਰੂ' ਦਾ ਦਰਜਾ ਪ੍ਰਾਪਤ ਹੈ।

ਸਿੱਖ ਜਗਤ ਅੰਦਰ ਜਿੱਥੇ ਗੁਰੂ ਸਾਹਿਬਾਨ ਦੇ ਪ੍ਰਕਾਸ਼ ਪੁਰਬ, ਗੁਰਿਆਈ ਤੇ ਜੋਤੀ-ਜੋਤਿ ਦਿਵਸ

ਆਦਿ ਬੜੀ ਸ਼ਰਧਾ ਤੇ ਉਤਸ਼ਾਹ ਨਾਲ ਮਨਾਏ ਜਾਂਦੇ ਹਨ, ਉੱਥੇ ਗੁਰੂ-ਘਰ ਦੇ ਅਨਿੰਨ ਸਿੱਖਾਂ, ਸਿੰਘਾਂ ਤੇ ਸ਼ਹੀਦਾਂ ਦੇ ਇਤਿਹਾਸਕ ਦਿਹਾੜਿਆਂ ਨੂੰ ਵੀ ਪ੍ਰੇਮ, ਭਾਵਨਾ ਸਹਿਤ ਮਨਾ ਕੇ ਸਿਜਦਾ ਕੀਤਾ ਜਾਂਦਾ ਹੈ। ਅਕਤੂਬਰ ਵਿੱਚ ਪਹਿਲਾਂ ਸ੍ਰੀ ਗੁਰੂ ਰਾਮਦਾਸ ਜੀ ਦਾ ਪ੍ਰਕਾਸ਼ ਪੁਰਬ ਬੜੀ ਸ਼ਰਧਾ ਭਾਵਨਾ ਸਹਿਤ ਮਨਾਇਆ ਗਿਆ। ਫਿਰ ਗੁਰਦੁਆਰਾ ਸੁਧਾਰ ਲਹਿਰ ਦੇ ਸਿੰਘਾਂ ਸ਼ਹੀਦਾਂ ਦੀ ਯਾਦ ਵਿੱਚ ਉਚੇਚੇ ਗੁਰਮਤਿ ਸਮਾਗਮ ਕੀਤੇ ਗਏ। ਨਵੰਬਰ ਮਹੀਨੇ ਵਿੱਚ ਮੀਰੀ-ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਬੰਦੀਛੋੜ ਦਿਵਸ (ਦੀਵਾਲੀ ਮੌਕੇ) ਬੜੇ ਉਤਸ਼ਾਹ ਨਾਲ ਮਨਾਏ ਜਾਣੇ ਹਨ। ਉਪਰੰਤ ਹਰ ਸਾਲ ਦੀ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਦਿਹਾੜਾ ਦੁਨੀਆਂ ਭਰ ਦੇ ਕੋਨੇ-ਕੋਨੇ ਵਿੱਚ ਪੂਰੇ ਜਗਤ ਵੱਲੋਂ ਸ਼ਰਧਾ-ਪੂਰਵਕ ਮਨਾਇਆ ਜਾਵੇਗਾ। ਗੁਰੂ ਨਾਨਕ ਪਾਤਸ਼ਾਹ ਜੀ ਦੇ ਅਨਿੰਨ ਸਿੱਖ, ਸੇਵਕ ਅਤੇ ਛੇ ਗੁਰੂ ਸਾਹਿਬਾਨ ਦੀ ਸੰਗਤ ਦਾ ਆਨੰਦ ਮਾਨਣ ਵਾਲੇ ਬ੍ਰਹਮ ਗਿਆਨੀ ਬਾਬਾ ਬੁੱਢਾ ਜੀ ਦਾ ਜਨਮ ਦਿਹਾੜਾ ਵੀ ਮਨਾਇਆ ਜਾ ਚੁੱਕਾ ਹੈ। ਗੁਰੂ ਸਾਹਿਬਾਨ ਤੇ ਮਹਾਨ ਗੁਰਸਿੱਖਾਂ ਦੀਆਂ ਯਾਦਾਂ ਮਨਾਉਣ ਦਾ ਮਕਸਦ ਹਰ ਸਿੱਖ ਨੂੰ ਵਿਰਸੇ ਨਾਲ ਜੋੜ ਕੇ ਰੱਖਣਾ ਅਤੇ ਨੌਜੁਆਨ ਪੀੜ੍ਹੀ ਨੂੰ ਆਪਣੀ ਵਿਰਾਸਤ ਤੋਂ ਜਾਣੂ ਕਰਵਾਉਣਾ ਹੈ। ਦੁਨਿਆਵੀ ਤੌਰ 'ਤੇ ਭਾਵੇਂ ਹਰ ਗੁਰਸਿੱਖ ਦੁਨਿਆਵੀ ਕਾਰਜਾਂ ਕਰਕੇ ਆਪਣੇ ਜੀਵਨ ਵਿੱਚ ਮਸਰੂਫ਼ ਵੀ ਰਹਿੰਦਾ ਹੈ, ਪਰ ਫਿਰ ਵੀ ਉਹ ਅਜਿਹੇ ਮਹਾਨ ਗੁਰਮਤਿ ਸਮਾਗਮਾਂ ਵਿੱਚ ਵਧ ਚੜ੍ਹ ਕੇ ਹਿੱਸਾ ਲੈਂਦਾ ਹੈ, ਜੋ ਕਿ ਉਸ ਦੀ ਗੁਰੂ ਸਾਹਿਬਾਨ ਪ੍ਰਤੀ ਸ਼ਰਧਾ ਤੇ ਸਤਿਕਾਰ ਦਾ ਸਬੂਤ ਹੈ। ਸੋ ਗੁਰਸਿੱਖ ਪ੍ਰਾਣੀ ਗੁਰੂ ਸਾਹਿਬਾਨ ਦੇ 'ਕਿਰਤ ਕਰੋ, ਨਾਮ ਜਪੋ ਤੇ ਵੰਡ ਛਕੋ' ਦੇ ਉਪਦੇਸ਼ ਉਪਰ ਚਲਦਾ ਹੈ। ਭਾਈ ਗੁਰਦਾਸ ਜੀ ਦੇ ਕਥਨ- *'ਕਿਰਤਿ ਵਿਰਤਿ ਕਰਿ ਧਰਮ ਦੀ ਹਥਹੁ ਦੇ ਕੈ ਭਲਾ ਮਨਾਵੈ॥'* ਅਨੁਸਾਰ ਆਪਣਾ ਦੁਨਿਆਵੀ ਜੀਵਨ ਚੰਗਾ ਬਤੀਤ ਕਰਨ ਲਈ ਕਿਰਤ ਕਮਾਉਂਦਾ ਹੈ, ਫਿਰ ਗੁਰਪੁਰਬਾਂ ਤੇ ਗੁਰਮਤਿ ਸਮਾਗਮਾਂ ਮੌਕੇ ਯਥਾਯੋਗ ਦਾਨ-ਪੁੰਨ ਤੇ ਹੱਥੀਂ ਸੇਵਾ ਕਰਕੇ ਆਪਣਾ ਜੀਵਣ ਵੀ ਸਫਲਾ ਕਰਦਾ ਹੈ। ਭਾਈ ਗੁਰਦਾਸ ਜੀ ਗੁਰੂ ਸਾਹਿਬਾਨਾਂ ਦੇ ਗੁਰਪੁਰਬ ਮਨਾਉਣ ਵਾਲੇ ਗੁਰਸਿੱਖਾਂ ਦੇ ਬਲਿਹਾਰੇ ਜਾਂਦੇ ਹਨ- *'ਕੁਰਬਾਣੀ ਤਿਨ੍ਹਾਂ ਗੁਰਸਿਖਾਂ ਭਾਇ ਭਗਤਿ ਗੁਰਪੁਰਬ ਕਰੰਦੇ।'* ਗੁਰੂ ਸਾਹਿਬਾਨ ਨੇ ਆਪਣੇ ਅਨੁਆਈਆਂ ਨੂੰ ਇਸ ਤਰ੍ਹਾਂ ਦੀ ਇੱਕ ਆਦਰਸ਼ਕ ਜੀਵਨ-ਜਾਂਚ ਦਿੱਤੀ ਤੇ ਨਾਲ ਇਹ ਵੀ ਸਮਝਾ ਦਿੱਤਾ ਸੀ ਕਿ ਉਨ੍ਹਾਂ ਨੂੰ ਅਜਿਹੀ ਜੋਤਿ ਜਗਾਉਣ ਤੇ ਪ੍ਰਭੂ ਨੂੰ ਪਾਉਣ ਲਈ ਚਿੰਤਾ ਕਰਨ ਦੀ ਲੋੜ ਨਹੀਂ ਤੇ ਨਾ ਹੀ ਘਰ-ਬਾਰ ਛੱਡਣ ਦੀ ਲੋੜ ਹੈ। ਉਹ ਆਪੋ ਆਪਣੇ ਘਰਾਂ ਨੂੰ ਹੀ ਜੰਗਲ ਸਮਝਣ, ਦਿਲੋਂ ਇੱਕ ਵਾਹਿਗੁਰੂ ਦਾ ਨਾਮ ਜਪਣ ਵਾਲੇ ਸਾਧੂ ਬਣਨ ਤੇ ਰੱਬ ਦੀ ਯਾਦ ਅਤੇ ਭੈਅ-ਭਾਉ ਵਿੱਚ ਰਹਿਣ। ਆਪਣੇ ਜੀਵਨ ਵਿੱਚ ਸ਼ੁੱਭ ਗੁਣ ਗ੍ਰਹਿਣ ਕਰਕੇ ਆਪਣੇ ਕਾਰ-ਵਿਹਾਰ ਵਿੱਚ ਵਿਚਰਦਿਆਂ ਨੇਕੀ, ਪਿਆਰ ਤੇ ਪਰਉਪਕਾਰ ਦਾ ਜੀਵਨ ਬਤੀਤ ਕਰਦਿਆਂ ਹੋਇਆਂ ਪ੍ਰਭੂ ਪ੍ਰਮਾਤਮਾ ਨੂੰ ਪਾ ਸਕਣਗੇ ਅਤੇ ਆਪਣਾ ਲੋਕ ਸੁਖੀ ਤੇ ਪਰਲੋਕ ਸੁਹੇਲਾ ਕਰ ਸਕਣਗੇ। ■

# ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ਖ਼ਸੀਅਤ : ਮਹਿਮਾ ਪ੍ਰਕਾਸ਼ (ਵਾਰਤਕ) ਦੇ ਵਿਸ਼ੇਸ਼ ਹਵਾਲੇ ਨਾਲ

*-ਡਾ. ਜਸਵੰਤ ਸਿੰਘ**

ਸਿੱਖ ਗੁਰੂ ਸਾਹਿਬਾਨ ਅਤੇ ਸਿੱਖ ਇਤਿਹਾਸ ਨਾਲ ਸੰਬੰਧਿਤ ਪ੍ਰਮੁੱਖ ਗੁਰਮੁਖੀ ਸ੍ਰੋਤ ਗ੍ਰੰਥਾਂ ਦੀ ਲੜੀ ਵਿੱਚੋਂ ਮੁੱਢਲਾ ਤੇ ਪ੍ਰਮਾਣਿਕ ਸ੍ਰੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ, ਇਸੇ ਲੜੀ ਵਿਚ ਭਾਈ ਗੁਰਦਾਸ ਜੀ ਦੀਆਂ ਵਾਰਾਂ ਤੇ ਕਬਿੱਤ, ਭਾਈ ਨੰਦ ਲਾਲ ਰਚਨਾਵਲੀ ਅਤੇ ਦਸਮ ਗ੍ਰੰਥ ਆਦਿ ਸੋਮਿਆਂ ਨੂੰ ਰੱਖਿਆ ਜਾ ਸਕਦਾ ਹੈ। ਦੂਜੇ ਦਰਜੇ ਦੇ ਗੁਰਮੁਖੀ ਸ੍ਰੋਤ ਗ੍ਰੰਥਾਂ ਅਧੀਨ ਤਿੰਨ ਪ੍ਰਮੁੱਖ ਪਰੰਪਰਾਵਾਂ ਬਣਦੀਆਂ ਹਨ:

੧. ਜਨਮਸਾਖੀ ਪਰੰਪਰਾ[੧]

੨. ਗੁਰਬਿਲਾਸ ਪਰੰਪਰਾ[੨] ਅਤੇ

੩. ਪ੍ਰਕਾਸ਼ ਪਰੰਪਰਾ[੩]

ਹਥਲੇ ਲੇਖ ਦਾ ਘੇਰਾ 'ਮਹਿਮਾ ਪ੍ਰਕਾਸ਼' (ਵਾਰਤਕ) ਦੀ ਸੰਖੇਪ ਜਾਣ-ਪਛਾਣ ਕਰਾਉਣਾ ਅਤੇ ਉਕਤ ਗ੍ਰੰਥ ਵਿਚ 'ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ਖ਼ਸੀਅਤ' ਵਿਸ਼ੇ 'ਤੇ ਕੇਂਦਰਿਤ ਹੈ।

'ਮਹਿਮਾ ਪ੍ਰਕਾਸ਼' (ਵਾਰਤਕ) ਸਿੱਖ ਗੁਰੂ ਸਾਹਿਬਾਨ ਦੇ ਜੀਵਨ ਵੇਰਵਿਆਂ ਸੰਬੰਧੀ ਜਾਣਕਾਰੀ ਦੇਣ ਵਾਲਾ ਮਹੱਤਵਪੂਰਨ ਗੁਰਮੁਖੀ ਸ੍ਰੋਤ ਗ੍ਰੰਥ ਹੈ। ਇਸ ਗ੍ਰੰਥ ਦੇ ਰਚਨਾ-ਕਾਰ ਅਤੇ ਰਚਨਾ-ਕਾਲ ਬਾਰੇ ਵਿਦਵਾਨ ਇਕ ਮਤ ਨਹੀਂ ਹਨ।

ਹਥਲੇ ਲੇਖ ਦਾ ਘੇਰਾ ਭਾਵੇਂ 'ਗੁਰੂ ਨਾਨਕ ਦੇਵ ਜੀ ਦੀ ਸ਼ਖ਼ਸੀਅਤ: ਮਹਿਮਾ ਪ੍ਰਕਾਸ਼ (ਵਾਰਤਕ) ਦੇ ਵਿਸ਼ੇਸ਼ ਹਵਾਲੇ ਨਾਲ',ਵਿਸ਼ੇ ਤਕ ਸੀਮਤ ਹੈ, ਪ੍ਰੰਤੂ ਜਿਸ ਸੰਪਾਦਨ ਪਾਠ ਨੂੰ ਆਧਾਰ ਬਣਾ ਕੇ ਇਹ ਲੇਖ ਤਿਆਰ ਕੀਤਾ ਜਾਣਾ ਹੈ, ਉਸ ਲਈ ਇਹ ਜ਼ਰੂਰੀ ਹੋ ਜਾਂਦਾ ਹੈ ਕਿ ਪਹਿਲਾਂ ਉਸ ਪਾਠ ਬਾਰੇ ਜਾਣਕਾਰੀ ਦਿੱਤੀ ਜਾਵੇ। ਇਸ ਲਈ ਅਸੀਂ ਇਸ ਗ੍ਰੰਥ ਦੇ ਰਚਨਾਕਾਰ ਅਤੇ ਰਚਨਾ-ਕਾਲ ਸੰਬੰਧੀ ਵਿਦਵਾਨਾਂ ਦੇ ਵਿਚਾਰਾਂ ਨੂੰ ਇੱਥੇ ਦੇਣ ਦਾ ਜਤਨ ਕੀਤਾ ਹੈ।

ਭਾਈ ਵੀਰ ਸਿੰਘ ਜੀ ਅਨੁਸਾਰ ਇਸ ਦਾ ਰਚੈਤਾ ਕ੍ਰਿਪਾਲ ਸਿੰਘ ਭੱਲਾ ਹੈ, ਭਾਈ ਵੀਰ ਸਿੰਘ ਦੇ ਇਸ ਵਿਚਾਰ ਨੂੰ ਡਾ. ਕਿਰਪਾਲ ਸਿੰਘ ਵੀ ਮੰਨਦੇ ਹਨ[੫]।

ਭਾਈ ਵੀਰ ਸਿੰਘ ਇਸ ਦਾ ਰਚਨਾ-ਕਾਲ ਸੰਮਤ ੧੭੯੮ ਬਿ: (੧੭੪੧ ਈ.) ਮੰਨਦੇ ਹਨ, ਡਾ. ਗੰਡਾ ਸਿੰਘ ਵੀ ਇਸ ਵਿਚਾਰ ਦੇ ਧਾਰਣੀ ਹਨ[੬]।

ਹਥਲੇ ਲੇਖ ਲਈ ਅਸੀਂ ਡਾ. ਕੁਲਵਿੰਦਰ ਸਿੰਘ (ਬਾਜਵਾ) ਦੁਆਰਾ ਸੰਪਾਦਿਤ ਕੀਤੇ ਪਾਠ ਨੂੰ ਆਧਾਰ ਬਣਾਇਆ ਹੈ। ਇਸ ਪਾਠ ਨੂੰ ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ ਵੱਲੋਂ ਜਨਵਰੀ ੨੦੦੪ ਵਿਚ ਪ੍ਰਕਾਸ਼ਿਤ ਕੀਤਾ ਗਿਆ। ਡਾ. ਕੁਲਵਿੰਦਰ ਸਿੰਘ ਨੇ ਇਸ ਪਾਠ ਦੀਆਂ ਕੁੱਲ ੧੭੦ ਸਾਖੀਆਂ ਦਾ ਵੇਰਵਾ ਦਿੱਤਾ ਹੈ, ਜਿਨ੍ਹਾਂ ਵਿੱਚੋਂ ਅਸੀਂ ਹਥਲੇ ਲੇਖ ਦੀ ਸੀਮਾ ਨੂੰ ਧਿਆਨ ਵਿਚ ਰੱਖਦੇ ਹੋਏ ਇੱਥੇ ਕੇਵਲ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਨਾਲ ਸੰਬੰਧਿਤ ੨੦ ਸਾਖੀਆਂ/ਘਟਨਾਵਾਂ ਨੂੰ ਸ਼ਾਮਲ ਕੀਤਾ ਹੈ। ਇਸ

*ਮਾਤਾ ਸਾਹਿਬ ਕੌਰ ਗਰਲਜ਼ ਕਾਲਜ ਆਫ ਐਜੂਕੇਸ਼ਨ, ਧਾਮੋਮਾਜਰਾ, ਪਟਿਆਲਾ। ਮੋ: ੮੨੮੪੯-੧੯੨੦੦

ਦੀ ਵਿਧੀ-ਵਿਉਂਤ ਦਾ ਵੇਰਵਾ ਅੱਗੇ ਲਿਖੇ ਅਨੁਸਾਰ ਹੈ:
੧. ਗੁਰੂ ਸਾਹਿਬ ਦੀ ਸ਼ਖ਼ਸੀਅਤ ਨੂੰ ਪ੍ਰਗਟਾਉਂਦੇ ਪੱਖਾਂ ਨੂੰ ਸਿਰਲੇਖਾਂ ਅਧੀਨ ਰੱਖਿਆ ਗਿਆ ਹੈ।
੨. ਸੰਬੰਧਿਤ ਅੰਦਰਾਜ਼ ਦਾ ਸਾਖੀ/ਪੰਨੇ ਸਮੇਤ ਬਿਰਤਾਂਤ ਦੇ ਨਾਲ ਹਵਾਲਾ ਦਿੱਤਾ ਗਿਆ ਹੈ।
੩. ਸਾਖੀ ਅਤੇ ਪੰਨਾ ਦਰਸਾਉਣ ਲਈ ਇਸ ਦੇ ਵਿਚਕਾਰ ਉਬਲੀਕ (/) ਚਿੰਨ੍ਹ ਦੀ ਵਰਤੋਂ ਕੀਤੀ ਗਈ ਹੈ, ਜਿਵੇਂ: ਸਾਖੀ/ਪੰਨਾ -੧/੧੭( ਇੱਥੇ ੧ ਨੰ. ਸਾਖੀ ਅਤੇ ੧੭ ਨੰ. ਪੰਨੇ ਨੂੰ ਸੰਕੇਤ ਹੈ)।
੪. ਮੁੱਖ ਅੰਦਰਾਜ਼ ਗੂੜ੍ਹੇ ਅਤੇ ਟੇਡੇ ਰੱਖੇ ਗਏ ਹਨ।
੫. ਹਵਾਲੇ ਲੇਖ ਦੇ ਅੰਤ ਵਿਚ ਦਿੱਤੇ ਗਏ ਹਨ।

'ਮਹਿਮਾ ਪ੍ਰਕਾਸ਼' (ਵਾਰਤਕ) ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ਖ਼ਸੀਅਤ ਦੇ ਨਿਮਨ ਪੱਖਾਂ ਨੂੰ ਅਸੀਂ ਵਿਚਾਰਾਧੀਨ ਕੀਤਾ ਹੈ:

ਸ਼ਾਖ਼ਸਾਤ ਪਰਮੇਸ਼ਰ

'ਮਹਿਮਾ ਪ੍ਰਕਾਸ਼' ਦੇ ਕਰਤਾ ਅਨੁਸਾਰ ਕਲਯੁੱਗ ਦੇ ਸਮੇਂ ਬਹੁਤ ਅੰਧਕਾਰ ਵਰਤਿਆ ਹੋਇਆ ਸੀ ਤੇ ਜਗਤ ਦੇ ਉਧਾਰ ਲਈ ਸਰਬ-ਕਲਾ ਸੰਪੂਰਨ ਨੇ ਤਲਵੰਡੀ ਰਾਇ ਭੋਇ ਭੱਟੀ ਦੇ ਵਿਚ ਕਾਲੂ ਬੇਦੀ (ਕਲਿਆਣ ਦਾਸ) ਦੇ ਘਰ ਅਉਤਾਰ ਲੀਆ। 'ਮਹਿਮਾ ਪ੍ਰਕਾਸ਼' ਦੇ ਅਰੰਭ ਵਿਚ ਸਾਖੀਕਾਰ ਸ੍ਰੀ ਗੁਰੂ ਨਾਨਕ ਦੇਵ ਜੀ ਲਈ ਸ੍ਰੀ ਪਾਰਬ੍ਰਹਮ ਅਬਿਨਾਸੀ, ਨਿਰੰਕਾਰ, ਨਿਰੰਜਨ, ਭਗਤ ਬਛਲ, ਪਤਤ ਉਧਾਰਨ ਆਦਿ ਵਿਸ਼ੇਸ਼ਣਾਂ ਦੀ ਵਰਤੋਂ ਕਰਦਾ ਹੋਇਆ ਗੁਰੂ ਜੀ ਨੂੰ ਸ਼ਾਖ਼ਸਾਤ ਪਰਮੇਸਰ ਮੰਨਦਾ ਹੈ:

ਪਰਮੇਸਰ ਨੇ ਜਗਤ ਕੇ ਉਧਾਰਨੇ ਨਮਿਤ ਔਤਾਰ ਲੀਆ ਹੈ। ਸਾਖੀ/ਪੰਨਾ- ੧/੩੩

ਸਾਖੀਕਾਰ ਅਨੁਸਾਰ ਇਕ ਦਿਨ ਜਦੋਂ ਮਾਤਾ ਤ੍ਰਿਪਤਾ ਜੀ ਗੁਰੂ ਬਾਬੇ ਨੂੰ ਲੈ ਕੇ ਵਿਹੜੇ ਵਿਚ ਸੁੱਤੇ ਸਨ ਤਾਂ ਨਾਥਾਂ ਦੇ ਗੁਰੂ ਗੋਰਖ ਨਾਥ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰ ਕੇ ਨਮਸਕਾਰ ਕੀਤੀ ਤੇ ਮਾਤਾ ਜੀ ਨੂੰ ਕਿਹਾ:

ਤੁਮਾਰੇ ਕੁਲ ਵਿਚ ਪਰਮੇਸਰ ਨੇ ਭਗਤ ਅਉਤਾਰ ਧਾਰਾ ਹੈ। ਸਾਖੀ/ਪੰਨਾ-੨/੩੪

ਸਾਖੀਕਾਰ ਦੱਸਦਾ ਹੈ ਕਿ ਗੁਰੂ ਸਾਹਿਬ ਦਾ ਨਾਂ ਰੱਖਣ ਵਾਲਾ ਪਰੋਹਤ ਹਰਦਿਆਲ ਗੁਰੂ ਸਾਹਿਬ ਨੂੰ ਸਾਧ (ਗੁਰੂ) ਅਉਤਾਰ ਮੰਨਦਾ ਹੈ:

ਧੰਨ ਭਾਗ ਕੁਲ ਕੇ ਹੈ ਜਿਸ ਮੇ ਸਾਧ ਨੇ ਅਉਤਾਰ ਲੀਆ ਹੈ। ਸਾਖੀ/ਪੰਨਾ-੩/੩੪

ਪਰਮੇਸ਼ਰ ਦਾ ਭਗਤ/ਦੋਸਤ/ਨਜੀਕੀ (ਨਜ਼ਦੀਕੀ)

'ਮਹਿਮਾ ਪ੍ਰਕਾਸ਼' ਦਾ ਕਰਤਾ, ਰਾਇ ਬੁਲਾਰ ਅਤੇ ਗੁਰੂ ਸਾਹਿਬ ਨੂੰ ਪੜ੍ਹਾਉਣ ਵਾਲੇ ਅਧਿਆਪਕਾਂ ਦੇ ਹਵਾਲਿਆਂ ਨਾਲ ਗੁਰੂ ਨਾਨਕ ਸਾਹਿਬ ਦੀ ਸ਼ਖ਼ਸੀਅਤ ਬਾਰੇ ਪਰਮੇਸ਼ਰ ਦੇ ਨਜ਼ਦੀਕੀ ਹੋਣ ਜਾਂ ਗੈਬ ਦੀਆਂ ਬਾਤਾਂ ਕਰਨ ਵਾਲੇ ਪੱਖਾਂ ਨੂੰ ਸਪੱਸ਼ਟ ਕਰਦਾ ਹੈ।

ਗੁਰੂ ਸਾਹਿਬ ਜਦ ਪਾਂਧੇ ਕੋਲ ਵਿੱਦਿਆ ਪ੍ਰਾਪਤੀ ਲਈ ਜਾਂਦੇ ਹਨ ਤਾਂ ਗੁਰੂ ਸਾਹਿਬ ਪਾਂਧੇ ਨੂੰ ਸਮਝਾਉਂਦੇ ਹਨ ਕਿ- ਏ ਪਾਂਧਾ ਤੂ ਕਿਆ ਪੜਿਆ ਹੈ ਜੋ ਹਮ ਕੋ ਪੜਾਵੈਗਾ। ਗੁਰੂ ਸਾਹਿਬ ਪਾਂਧੇ ਨੂੰ ਕਹਿੰਦੇ ਹਨ ਕਿ ਇਹ ਦੁਨਿਆਵੀ ਵਿੱਦਿਆ ਬੰਧਨ ਮੂਲ ਹੈ ਅਤੇ ਗੁਰੂ ਜੀ ਨੇ ਪਾਂਧੇ ਨੂੰ ਸ਼ਬਦ ਰਾਹੀਂ ਉਪਦੇਸ਼ ਕੀਤਾ ਕਿ ਕਿਹੜੀ ਵਿੱਦਿਆ ਪੜ੍ਹਨਯੋਗ ਹੈ। ਗੁਰੂ ਸਾਹਿਬ ਦੁਆਰਾ ਉਚਾਰਿਆ ਸ਼ਬਦ ਸੁਣ ਕੇ ਪਾਂਧਾ ਬਿਸਮਾਦ ਹੋਇਆ ਤੇ ਕੁਝ ਵੀ ਨਾ ਕਹਿ ਸਕਿਆ। ਪਾਂਧੇ ਤੋਂ ਬਾਅਦ ਜਦ ਗੁਰੂ ਸਾਹਿਬ ਮੁੱਲਾ ਕੋਲ ਪੜ੍ਹਨ ਜਾਂਦੇ ਹਨ ਤਾਂ ਕਹਿੰਦੇ ਹਨ:

ਜੋ ਐਸਾ ਪੜਾਵੈ ਜਿਸ ਕੇ ਪੜੇ ਸੇ ਭਿਸਤ ਦੋਜਕ ਸੋ ਖਲਾਸੀ ਹੋਵੈ
ਅਰ ਖੁਦਾਇ ਸੋ ਮੋਹਬਤ ਹੋਵੈ। ਸਾਖੀ/ਪੰਨਾ-੬/੩੬

ਰਾਇ ਬੁਲਾਰ ਦੇ ਹਵਾਲੇ ਨਾਲ ਸਾਖੀਕਾਰ ਦੱਸਦਾ ਹੈ ਕਿ ਗੁਰੂ ਨਾਨਕ ਸਾਹਿਬ ਦੀਆਂ ਮੱਝਾਂ ਦੁਆਰਾ ਖੇਤ ਉਜਾੜਣ ਦੀ ਘਟਨਾ ਜਦ ਰਾਇ ਬੁਲਾਰ ਤਕ ਜਾਂਦੀ ਹੈ ਤਾਂ ਰਾਇ ਬੁਲਾਰ ਆਪਣੇ ਆਦਮੀ ਖੇਤ ਦੇਖਣ ਲਈ ਭੇਜਦਾ ਹੈ।ਉਸ ਦੇ ਆਦਮੀ ਦੇਖਦੇ ਹਨ ਕਿ ਖੇਤੀ ਤਾਂ ਹਰੀ ਹੈ, ਹਰਿਆ ਖੇਤ ਬਾਰੇ ਜਾਣ ਕੇ ਰਾਇ ਬੁਲਾਰ ਪਿਤਾ ਕਾਲੂ ਜੀ ਨੂੰ ਸੰਬੋਧਿਤ ਹੁੰਦਾ ਹੈ:

ਕਾਲੂ ਤੇਰਾ ਪੁੱਤ੍ਰ ਬਡਾ ਖੁਦਾਇ ਕਾ ਨਜੀਕੀ ਹੈ। ਸਾਖੀ/ਪੰਨਾ-੭/੩੬

ਇਸ ਤੋਂ ਅਗਲੀ ਘਟਨਾ, ਜਦੋਂ ਗੁਰੂ ਸਾਹਿਬ ਆਪਣੇ ਖੇਤਾਂ ਦੀ ਰਾਖੀ ਬੈਠਦੇ ਹਨ ਤਾਂ ਪਸ਼ੂ-ਪੰਛੀਆਂ ਦੁਆਰਾ ਫ਼ਸਲ ਉਜਾੜਣ ਦੇ ਬਾਵਜੂਦ ਵੀ ਝਾੜ ਜ਼ਿਆਦਾ ਨਿਕਲਦਾ ਹੈ ਤਾਂ ਰਾਇ ਬੁਲਾਰ ਗੁਰੂ ਸਾਹਿਬ ਤੋਂ ਬਲਿਹਾਰ ਜਾਂਦਾ ਹੈ ਅਤੇ ਪਿਤਾ ਕਾਲੂ ਜੀ ਨੂੰ ਕਹਿੰਦਾ ਹੈ :

ਦੇਖ ਤੇਰੇ ਪੁਤ ਦਾ ਤਮਾਸਾ। ਇਸ ਦੀ ਗੱਲ ਕੋਈ ਲਖੀ ਨਹੀਂ ਜਾਂਦੀ।

ਏਹ ਕੋਈ ਖੁਦਾਇ ਦਾ ਬਡਾ ਪਿਆਰਾ ਹੈ। ਸਾਖੀ/ਪੰਨਾ-੮/੩੭

ਸੂਰਜ ਢਲਣ ਨਾਲ ਸਾਰੇ ਦਰਖੱਤਾਂ ਦੀ ਛਾਂ ਫਿਰ ਗਈ, ਪਰ ਇੱਕ ਸਾਲ੍ਹ ਦਾ ਰੁੱਖ ਜਿਸ ਹੇਠਾਂ ਗੁਰੂ ਸਾਹਿਬ ਸੁੱਤੇ ਹੋਏ ਹਨ, ਉਸ ਦੀ ਛਾਂ ਸਥਿਰ ਵੇਖ ਕੇ ਰਾਇ ਬੁਲਾਰ ਗੁਰੂ ਸਾਹਿਬ ਨੂੰ 'ਦੋਸਤ ਖੁਦਾਇ ਦਾ' ਕਹਿੰਦਾ ਹੋਇਆ ਸਲਾਮ ਕਰਦਾ ਹੈ। ਸਾਖੀ/ਪੰਨਾ-੯/੩੭

ਵੀਹ ਰੁਪਏ ਦਾ ਸੌਦਾ ਕਰਨ ਸਮੇਂ ਜਦ ਗੁਰੂ ਨਾਨਕ ਸਾਹਿਬ ਉਨ੍ਹਾਂ ਪੈਸਿਆਂ ਦਾ ਲੋੜਵੰਦਾਂ ਨੂੰ ਭੋਜਨ ਛਕਾ ਦਿੰਦੇ ਹਨ ਤਾਂ ਪਿਤਾ ਕਾਲੂ ਜੀ ਗੁੱਸੇ ਹੁੰਦੇ ਹਨ, ਪਰ ਰਾਇ ਬੁਲਾਰ ਉਨ੍ਹਾਂ ਨੂੰ ਸਮਝਾਉਂਦਾ ਹੈ ਅਤੇ ਕਹਿੰਦਾ ਹੈ:

ਇਹ ਪਰਮੇਸ਼ਰ ਕਾ ਪੂਰਾ ਹੈ। ਸਾਖੀ/ਪੰਨਾ-੧੨/੩੯

ਸੁਲਤਾਨਪੁਰ ਲੋਧੀ ਵਿਖੇ ਨਵਾਬ ਅਤੇ ਕਾਜ਼ੀ ਨਾਲ ਨਮਾਜ਼ ਪੜ੍ਹਨ ਵਾਲੀ ਘਟਨਾ ਸਮੇਂ ਨਵਾਬ ਕਾਜ਼ੀ ਨੂੰ ਵਰਜਦਾ ਹੋਇਆ ਕਹਿੰਦਾ ਹੈ :

ਕਾਜ਼ੀ ਨਾਨਕ ਨੂੰ ਬੁਲਾਵਨਾ ਗੁਨਾਹ ਹੈ।

ਇਹ ਖੁਦਾਇ ਦਾ ਬਡਾ ਦੋਸਤ ਹੈ। ਸਾਖੀ/ਪੰਨਾ-੧੩/੪੧

**ਪਰਉਪਕਾਰੀ/ ਪਰ-ਦੁਖ ਹਰਤਾ**

ਜਦੋਂ ਗੁਰੂ ਜੀ ਦੇ ਜਨੇਊ ਦੀ ਰਸਮ ਦੀ ਤਿਆਰੀ ਕੀਤੀ ਜਾਂਦੀ ਹੈ ਤਾਂ ਗੁਰੂ ਸਾਹਿਬ ਬ੍ਰਾਹਮਣ ਨੂੰ ਕਹਿੰਦੇ ਹਨ ਕਿ 'ਹੇ ਬ੍ਰਾਹਮਣ ਕੋਈ ਐਸਾ ਜਨੇਊ ਪਾਉ ਜੋ ਕਦੇ ਟੁੱਟੇ ਨਾ ਤੇ ਲੋਕ ਪਰਲੋਕ ਵਿਚ ਵੀ ਸਹਾਈ ਹੋਵੇ, ਇਸ ਦੇ ਨਾਲ ਹੀ ਗੁਰੂ ਜੀ ਨੇ ਦਇਆ ਕਪਾਹ ਸੰਤੋਖੁ ਸੂਤੁ੧੦....., ਸ਼ਬਦ ਉਚਾਰਿਆ ਤਾਂ ਬ੍ਰਾਹਮਣ ਪ੍ਰਸੰਨ ਹੋ ਕੇ ਪਿਤਾ ਕਾਲੂ ਜੀ ਨੂੰ ਸੰਬੋਧਿਤ ਹੁੰਦਾ ਹੈ:

ਕਾਲੂ ਜੀ ਤੇਰਾ ਪੁੱਤਰ ਪਰਮਹੰਸ, ਪਰ ਦੁਖ ਨਿਵਾਰਨ ਹੈ। ਸਾਖੀ/ਪੰਨਾ-੪/੩੫

ਗੁਰੂ ਸਾਹਿਬ ਦੀਆਂ ਅਗੰਮੀ ਬਾਤਾਂ ਸੁਣ ਕੇ ਗੁਰੂ ਜੀ ਪ੍ਰਤੀ ਇਹ ਕਹਿ ਕੇ ਚਲਾ ਜਾਂਦਾ ਹੈ ਕਿ 'ਇਹ ਪਰਦੁਖ ਨਿਵਾਰਨ ਹੈ'। ਆਪਣੀਆਂ ਯਾਤਰਾਵਾਂ ਦੌਰਾਨ ਗੁਰੂ ਸਾਹਿਬ ਨੇ ਅਨੇਕਾਂ ਭੁੱਲੇ-ਭਟਕਿਆਂ ਨੂੰ ਸੱਚ ਦੇ ਰਸਤੇ ਤੋਰਿਆ ਤੇ ਰੱਬੀ ਪ੍ਰੇਮ ਦੇ ਧਾਰਨੀ ਬਣਾਇਆ। ਪਾਪੀ ਬਿਰਤੀ ਵਾਲੇ ਮਲਕ ਭਾਗੋ ਵਰਗਿਆਂ ਨੂੰ ਪਰਉਪਕਾਰੀ ਜੀਵਨ ਜਿਊਣ ਦੀ ਜਾਚ ਸਿਖਾਉਂਦੇ ਹਨ। ਕਰੋੜੀਆ ਨਾਂ ਦੇ ਧਨੀ ਵਿਅਕਤੀ ਦੇ ਪਿਤਾ ਦਾ ਪਿਤ੍ਰ ਰੂਪ ਵਿਚ ਉੱਧਾਰ ਕਰਦੇ ਹਨ ਅਤੇ ਕਰੋੜੀਏ ਨੂੰ ਉਸ ਦੀ ਮਾਇਆ ਗਰੀਬਾਂ ਅਤੇ ਲੋੜਵੰਦਾਂ ਵਿਚ ਵੰਡਣ ਲਈ ਕਹਿੰਦੇ ਹਨ। ਸਾਖੀ/ਪੰਨਾ-੧੪/੪੬-੪੭

**ਗ੍ਰਿਹਸਥੀ ਰੂਪ**

ਪਿਤਾ ਕਾਲੂ ਜੀ ਨੇ ਜਦ ਗੁਰੂ ਜੀ ਨੂੰ ਖੇਤੀ ਕਰਨ ਲਈ ਕਿਹਾ ਤਾਂ ਗੁਰੂ ਜੀ ਨੇ ਕਿਹਾ ਕਿ

ਅਸੀਂ ਉਹ ਖੇਤੀ ਕੀਤੀ ਹੈ ਜੋ ਦਿਨ ਦਿਨ ਸਵਾਈ ਹੋਵੇਗੀ । ਇਸ ਤੋਂ ਬਾਅਦ ਗੁਰੂ ਜੀ ਨੂੰ ਘਰ ਬਾਰੀ ਬਣਾਉਣ ਲਈ ਗੁਰੂ ਸਾਹਿਬ ਦਾ ਵਿਆਹ ਮੂਲੇ ਚੋਂਣੇ ਦੀ ਪੁੱਤਰੀ ਨਾਲ ਕਰ ਦਿੱਤਾ ਗਿਆ। ਸਾਖੀਕਾਰ ਅਨੁਸਾਰ ਗੁਰੂ ਨਾਨਕ ਦੇਵ ਜੀ ਦੇ ਘਰ ਦੋ ਪੁੱਤਰਾਂ ਨੇ ਜਨਮ ਲਿਆ੧੨।

## ਕਿਰਤੀ ਰੂਪ

ਗੁਰੂ ਜੀ ਦਾ ਬਹਿਨੋਈ ਜੈ ਰਾਮ ਸੁਲਤਾਨਪੁਰ ਲੋਧੀ ਦੇ ਨਵਾਬ ਦਾ ਦੀਵਾਨ ਸੀ। ਉਸ ਨੇ ਨਵਾਬ ਨੂੰ ਬੇਨਤੀ ਕੀਤੀ :

ਜੋ ਨਾਨਕ ਦਾ ਦਰਮਾਹਾ ਅਰ ਖਿਦਮਤ ਕਰ ਦੀਜੀਏ
ਬਡਾ ਕੰਮ ਦਾ ਆਦਮੀ ਹੈ। ਤਬ ਨਵਾਬ ਨੇ ਮੋਦੀ ਖਾਨਾ ਸੁਪਰਦ ਕੀਤਾ।

ਸਾਖੀ/ਪੰਨਾ-੧੩/੪੦

ਇਸ ਤਰ੍ਹਾਂ ਗੁਰੂ ਜੀ ਨੇ ਕਿਰਤ ਕਰੋ ਦੇ ਸਿਧਾਂਤ ਨੂੰ ਅਮਲੀ ਰੂਪ ਦਿੰਦਿਆਂ ਮੋਦੀ ਦੇ ਰੂਪ ਵਿਚ ਕਿਰਤ ਸ਼ੁਰੂ ਕੀਤੀ । ਗੁਰੂ ਜੀ ਪੂਰੀ ਇਮਾਨਦਾਰੀ ਅਤੇ ਲਗਨ ਨਾਲ ਆਪਣੀ ਕਿਰਤ ਕਰਦੇ ਸਨ ਅਤੇ ਕਿਰਤ ਦੀ ਕਮਾਈ ਵਿੱਚੋਂ ਲੋੜਵੰਦਾਂ ਲਈ ਰਾਸ਼ਨ ਦਿਆ ਕਰਦੇ ਸਨ।ਮੋਦੀਖਾਨੇ ਦੀ ਨੌਕਰੀ ਤੋਂ ਬਾਅਦ ਗੁਰੂ ਜੀ ਨੇ 'ਚੜ੍ਹਿਆ ਸੋਧਣਿ ਧਰਤਿ ਲੁਕਾਈ' ਮਿਸ਼ਨ ਨੂੰ ਪੂਰਾ ਕਰਨ ਲਈ ਪ੍ਰਚਾਰ ਯਾਤਰਾਵਾਂ ਸ਼ੁਰੂ ਕੀਤੀਆਂ। ਯਾਤਰਾਵਾਂ ਦੀ ਸਮਾਪਤੀ ਤੋਂ ਬਾਅਦ ਫਿਰ ਅੰਤਲੇ ਸਮੇਂ ਕਰਤਾਰਪੁਰ (ਰਾਵੀ ਕਿਨਾਰੇ) ਵਿਖੇ ਧਰਮਸਾਲ ਦੇ ਨਾਲ-ਨਾਲ ਖੇਤੀ ਕਰਨੀ ਵੀ ਅਰੰਭੀ। 'ਮਹਿਮਾ ਪ੍ਰਕਾਸ਼' ਦੇ ਕਰਤਾ ਅਨੁਸਾਰ ਕਿਸੇ ਕਰੋੜੀਆ ਨਾਂ ਦੇ ਵਿਅਕਤੀ ਨੇ ਗੁਰੂ ਸਾਹਿਬ ਨੂੰ ਕੁਝ ਜ਼ਮੀਨ ਭੇਟ ਕੀਤੀ ਸੀ। ਕਰਤਾ ਅਨੁਸਾਰ:

ਤਬ ਬਹੁਤ ਮਿੰਨਤ ਕਰਕੇ ਸਉ ਬਿਗਹੇ ਕਾ ਚੱਕ ਨਾਨਕ ਸਾਧ (ਗੁਰੂ) ਕੇ ਭੇਟ ਕੀਤਾ।
ਬਾਬੇ ਜੀ ਖੁਸੀ ਲੀਤਾ। ਉਥੇ ਧਰਮਸਾਲਾ ਬਾਂਧੀ ਅਰ ਖੇਤੀ ਕਾ ਅਰੰਭ ਹੂਆ।

ਸਾਖੀ/ਪੰਨਾ-੧੪/੪੭

ਉਕਤ ਸੰਖੇਪ ਪੜਚੋਲ ਉਪਰੰਤ 'ਮਹਿਮਾ ਪ੍ਰਕਾਸ਼' (ਵਾਰਤਕ) ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਦੇ ਅਸੀਂ ਕੁਝ ਵਿਸ਼ੇਸ਼ ਪੱਖਾਂ 'ਤੇ ਹੀ ਕੇਂਦਰਿਤ ਕੀਤਾ ਹੈ। ਉਕਤ ਵਰਣਿਤ ਕੀਤੇ ਪੱਖ ਲੇਖ ਦੀ ਸੀਮਾ ਅਨੁਸਾਰ ਹਨ। ਪ੍ਰੰਤੂ ਸ੍ਰੀ ਗੁਰੂ ਨਾਨਕ ਦੇਵ ਜੀ ਅਜਿਹੀ ਸ਼ਖ਼ਸੀਅਤ ਹਨ ਜਿਨ੍ਹਾਂ ਨੂੰ ਕੇਵਲ ਲੋਕਾਈ ਹੀ ਨਹੀ, ਸਗੋਂ ਗੁਰੂ ਜੀ ਦੇ ਕਦਮਾਂ ਦੁਆਰਾ ਛੋਹਿਆ ਕਣ-ਕਣ ਆਪਣੇ ਨਜ਼ਰੀਏ ਤੋਂ ਵਾਚਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਇੱਕ ਰੱਬੀ ਪ੍ਰਕਾਸ਼ ਸਨ/ਹਨ। ਉਨ੍ਹਾਂ ਨੂੰ ਕਿਸੇ ਵਿਸ਼ੇਸ਼ ਹੱਦ/ ਸਿਰਲੇਖਾਂ ਤਕ ਸੀਮਤ ਨਹੀਂ ਕੀਤਾ ਜਾ ਸਕਦਾ। ਫਿਰ ਵੀ ਅਸੀਂ ਕੁਝ ਪੱਖਾਂ ਨੂੰ ਆਧਾਰ ਬਣਾ ਕੇ ਉਨ੍ਹਾਂ ਬਾਰੇ ਜਾਣਨ ਦਾ ਯਤਨ ਕੀਤਾ ਹੈ। ਇਨ੍ਹਾਂ ਪੱਖਾਂ ਤੋਂ ਬਿਨਾ 'ਮਹਿਮਾ ਪ੍ਰਕਾਸ਼' ਵਿਚ ਗੁਰੂ ਸਾਹਿਬ ਦੀ ਸ਼ਖ਼ਸੀਅਤ ਨੂੰ ਪ੍ਰਗਟ ਕਰਦੇ ਬੇਅੰਤ ਪੱਖ ਬਿਆਪਤ ਹਨ। ਬਾਬਾ ਬੁੱਢਾ ਜੀ ਤੇ ਭਾਈ ਲਹਿਣਾ ਜੀ (ਸ੍ਰੀ ਗੁਰੂ ਅੰਗਦ ਦੇਵ ਜੀ) ਆਦਿ ਸਿੱਖ ਗੁਰੂ ਜੀ ਨੂੰ ਸੱਚਾ ਪਾਤਸ਼ਾਹ ਤੇ ਭਾਈ ਮਰਦਾਨਾ ਜੀ ਖੁਦਾਇ ਦਾ ਬਡਾ ਭਗਤ, ਮੇਹਰਵਾਨ ਆਖਦੇ ਹਨ। ਬੇਬੇ ਨਾਨਕੀ ਜੀ ਦੀਆਂ ਨਜ਼ਰਾਂ ਵਿਚ ਗੁਰੂ ਜੀ ਪਰਮੇਸਰ ਕੇ ਲੋਗ ਹਨ।

ਸਾਰ ਰੂਪ ਵਿਚ ਇਹੀ ਕਿਹਾ ਜਾ ਸਕਦਾ ਹੈ ਕਿ 'ਮਹਿਮਾ ਪ੍ਰਕਾਸ਼' (ਵਾਰਤਕ) ਸਿੱਖ ਗੁਰੂ ਸਾਹਿਬਾਨਾ ਦੇ ਜੀਵਨ ਸੰਬੰਧੀ ਵਡਮੁੱਲੀ ਜਾਣਕਾਰੀ ਦੇਣ ਵਾਲਾ ਮਹੱਤਵਪੂਰਨ ਗੁਰਮੁਖੀ ਸਿੱਖ ਸਰੋਤ ਹੈ।

## ਹਵਾਲੇ ਤੇ ਟਿੱਪਣੀਆਂ

੧. ਜਨਮਸਾਖੀ ਪਰੰਪਰਾ ਦੀਆਂ ਮੁੱਖ ਤੌਰ 'ਤੇ ਚਾਰ ਪ੍ਰਤੀਨਿਧ ਰਚਨਾਵਾਂ ਮੰਨੀਆਂ ਜਾਂਦੀਆਂ ਹਨ- ਪੁਰਾਤਨ, ਬਾਲਾ, ਮਿਹਰਬਾਨ ਅਤੇ ਗਿਆਨ ਰਤਨਵਾਲੀ।

੨. ਇਸ ਪਰੰਪਰਾ ਦੇ ਮੁੱਖ ਪੰਜ ਸ੍ਰੋਤ ਹਨ- ਗੁਰਬਿਲਾਸ ਪਾਤਸ਼ਾਹੀ ੬, ਭਾਈ ਭਗਤ ਸਿੰਘ, ਸ੍ਰੀ ਗੁਰ ਸੋਭਾ, ਸੈਨਾਪਤਿ, ਗੁਰਬਿਲਾਸ ਪਾਤਸ਼ਾਹੀ ੧੦, ਕੁਇਰ ਸਿੰਘ, ਗੁਰਕੀਰਤ ਪ੍ਰਕਾਸ਼/ਸਿੰਘ ਸਾਗਰ-ਵੀਰ ਸਿੰਘ ਬੱਲ ਆਦਿ।

੩. ਇਸ ਪਰੰਪਰਾ ਦੇ ਸ੍ਰੀ ਗੁਰ ਪੰਥ ਪ੍ਰਕਾਸ਼, ਸ.ਰਤਨ ਸਿੰਘ ਭੰਗੂ ਅਤੇ ਗਿ. ਗਿਆਨ ਸਿੰਘ ਕ੍ਰਿਤ ਪੰਥ ਪ੍ਰਕਾਸ਼, ਮਹਿਮਾ ਪ੍ਰਕਾਸ਼ (ਕਵਿਤਾ) ਅਤੇ ਮਹਿਮਾ ਪ੍ਰਕਾਸ਼ (ਵਾਰਤਕ) ਪ੍ਰਮੁੱਖ ਸ੍ਰੋਤ ਹਨ।

੪. ਮਹਾਨ ਕੋਸ਼, ਭਾਸ਼ਾ ਵਿਭਾਗ ਪੰਜਾਬ, ੨੦੦੬ (ਸੱਤਵੀਂ ਵਾਰ) ਪੰਨਾ-੯੩੬.

੫. A Catalogue of Punjabi and Urdu Manuskripts, P-੧੮.

੬. ਮਹਿਮਾ ਪ੍ਰਕਾਸ਼ (ਵਾਰਤਕ) (ਸੰਪਾ.) ਡਾ. ਕੁਲਵਿੰਦਰ ਸਿੰਘ (ਬਾਜਵਾ) ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ, ਜਨਵਰੀ ੨੦੦੪, ਪੰਨਾ- ੧੯ (ਭੂਮਿਕਾ)।

੭. ਰੂਪ ਸਿੰਘ (ਸੰਪਾ.) ਪ੍ਰਮੁੱਖ ਸਿੱਖ ਸ਼ਖ਼ਸੀਅਤਾਂ, ਭੂਮਿਕਾ, ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ-੨੦੦੨ (ਤੀਜੀ ਵਾਰ), ਪੰਨਾ xiv.

੮. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ-੪੭੧.

੯. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ-੧੨੭੯.

੧੦. ਨੋਟ: ਉਕਤ ਕਥਨ ਨਾ ਤਾਂ ਗੁਰਮਤਿ ਸਿਧਾਂਤਾਂ ਦੀ ਕਸਵੱਟੀ 'ਤੇ ਪੂਰਾ ਉਤਰਦਾ ਹੈ ਅਤੇ ਨਾ ਹੀ ਗੁਰ-ਇਤਿਹਾਸ ਨਾਲ ਮੇਲ ਖਾਂਦਾ ਹੈ। ਕਿਉਂਕਿ ਗੁਰੂ ਸਾਹਿਬ ਦੇ ਵੱਡੇ ਪੁੱਤਰ ਬਾਬਾ ਸ੍ਰੀ ਚੰਦ ਦਾ ਜਨਮ ੧੪੯੪ ਈ. ਅਤੇ ਬਾਬਾ ਲਖਮੀ ਦਾਸ ਦਾ ਜਨਮ ੧੪੯੭ ਈ. ਨੂੰ ਹੋਇਆ ਸੀ। ■

# ਗੁਣਵੰਤ ਪ੍ਰਬੰਧਕ ਦੀਆਂ ਯੋਗਤਾਵਾਂ ਤੇ ਜ਼ਿੰਮੇਵਾਰੀਆਂ: ਗੁਰਮਤਿ ਦ੍ਰਿਸ਼ਟੀਕੋਣ

*-ਡਾ. ਬ੍ਰਿਜਪਾਲ ਸਿੰਘ**

ਸਾਰੇ ਸੰਸਾਰ ਤੇ ਸਾਰੀ ਕਾਇਨਾਤ ਦਾ ਮੁੱਖ ਪ੍ਰਬੰਧਕ, ਅਸਲ ਵਿਚ ਇੱਕੋ ਇੱਕ ਪ੍ਰਬੰਧਕ, ਨਿਰੰਕਾਰ ਅਕਾਲ ਪੁਰਖ ਵਾਹਿਗੁਰੂ ੴ ਹੈ। ਇਸ ਕਾਇਨਾਤ ਦਾ ਪ੍ਰਬੰਧ ਸਿਰਫ ਸਮਝਣ ਤੇ ਉਸ ਨੂੰ ਦੱਸਣ ਵਿਚ ਸੈਂਕੜੇ-ਹਜ਼ਾਰਾਂ ਸਾਲਾਂ ਤੋਂ ਸਾਇੰਸਦਾਨ (ਪ੍ਰਕਿਰਤਕ ਤੇ ਮਾਨਵੀ ਖੇਤਰਾਂ ਦੇ ਸਾਰੇ ਵਿਗਿਆਨਕ) ਲੱਗੇ ਹੋਏ ਹਨ। ਉਨ੍ਹਾਂ ਦੀ ਸਮਝ, ਖੋਜ ਤੇ ਬ੍ਰਿਤਾਂਤ ਨੂੰ ਅਸੀਂ ਪੜ੍ਹਨ-ਪੜ੍ਹਾਉਣ ਦੇ ਵਿਸ਼ੇ ਬਣਾ ਕੇ ਕੱਚੀ ਜਮਾਤ ਤੋਂ ਪੀਐਚ. ਡੀ. ਅਤੇ ਉਸ ਤੋਂ ਉਪਰ ਡਾਕਟ੍ਰੇਟ ਤੋਂ ਬਾਅਦ ਹੋਰ ਉਚੇਰੇ ਕੋਰਸ, ਯੂਨੀਵਰਸਿਟੀਆਂ ਤੇ ਇੰਸਟੀਚਿਊਟ ਬਣਾ ਕੇ ਅਸੀਂ ਸਾਰੇ ਸਿਆਣੇ ਤੇ ਲਾਇਕ ਬਣੇ ਬੈਠੇ ਹਾਂ। ਇੱਕੋ ਇੱਕ ਵਾਹਿਗੁਰੂ ਹੀ ਇਕੋ ਕਰਤਾ ਪੁਰਖ ਹੈ। ਮੇਰੇ ਧੰਨ ਗੁਰੂ ਨਾਨਕ ਸਾਹਿਬ ਜੀ ਨੇ ਇਸ ਪ੍ਰਬੰਧਕ ਨੂੰ ਗੁਰਬਾਣੀ ਰਾਹੀਂ ਤੇ ਦਸ ਗੁਰੂ ਸਾਹਿਬਾਨ ਨੇ ਆਪਣੇ ਨਿੱਜੀ ਜੀਵਨ-ਪ੍ਰਬੰਧ ਨਾਲ ਸਮਝਿਆ, ਗਾਵਿਆ ਤੇ ਪਿਆਰਨ ਦੀ ਪੱਧਤੀ ਦਿੱਤੀ ਹੈ। ਅਸਲ ਤੇ ਇੱਕੋ ਇੱਕ ਗੁਣਵੰਤ ਪ੍ਰਬੰਧਕ ਕਰਤਾ ਪੁਰਖ ਨੂੰ ਸਾਡਾ ਸਭ ਦਾ ਨਮਸਕਾਰ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ 'ਅਕਾਲ ਉਸਤਤਿ' ਤੇ ਵਿਸ਼ੇਸ਼ਕਰ ਜਾਪੁ ਸਾਹਿਬ ਬਾਣੀ, ਵੀ ਉਸ ਦੇ ਕਰਮ ਨਾਵਾਂ ਨੂੰ ਯਾਦ ਤੇ ਪਿਆਰ ਤੇ ਨਮਸਕਾਰ ਹੀ ਹੈ। ਅਸੀਂ ਸਾਰੇ ਕੀਟ ਉਸ ਪ੍ਰਬੰਧਕ ਦੇ ਸਾਜੇ ਹੋਏ ਹਾਂ। ਆਪਣੇ ਨਿੱਕੇ ਨਿੱਕੇ ਕਾਰਜਾਂ ਨੂੰ ਬੜਾ ਵੱਡਾ ਸਮਝ ਤੇ ਸਮਝਾ ਕੇ ਅਸੀਂ ਆਪਣੀ ਵਡਿਆਈ ਆਪ ਕਰ ਕੇ ਫੁੱਲੇ ਨਹੀਂ ਸਮਾ ਰਹੇ ਹਾਂ।

ਪ੍ਰਬੰਧ ਕਿਸ ਦਾ? ਵਾਸਤਵ ਵਿਚ ਗੁਣਵੰਤ ਪ੍ਰਬੰਧਕ ਨੇ ਪਹਿਲੇ ਇਹ ਮਿੱਥਣਾ ਅਤੇ ਜ਼ਿੰਮੇਵਾਰੀ ਚੁੱਕਣੀ ਹੈ ਕਿ ਮੈਂ ਪ੍ਰਬੰਧ ਕਿਸ (ਪ੍ਰਬੰਧਕੀ ਢਾਂਚੇ) ਦਾ ਕਰਨਾ ਹੈ? ਸਾਰੀ ਪ੍ਰਬੰਧ-ਵਿੱਦਿਆ (ਮੈਨੇਜਮੈਂਟ ਸਟੱਡੀਜ਼) ਇੱਥੋਂ ਹੀ ਸ਼ੁਰੂ ਹੋਈ। ਕੁਝ ਜਨਰਲ ਸਿਧਾਂਤ ਬਣ ਗਏ ਤੇ ਕੁਝ ਖਾਸ ਖੇਤਰਾਂ ਦੇ ਪ੍ਰਬੰਧਕੀ ਸਿਧਾਂਤ ਬਣ ਗਏ ਜਿਵੇਂ ਬਿਜਨਸ ਮੈਨੇਜਮੈਂਟ, ਹੋਸਪੀਟਲ ਮੈਨੇਜਮੈਂਟ, ਗੋਰਮੈਂਟ ਮੈਨੇਜਮੈਂਟ, ਹੋਟਲ ਮੈਨੇਜਮੈਂਟ ਆਦਿ। ਅਸੀਂ ਹੁਣ ਇਕ ਨਵੇਂ ਵਿਸ਼ੇ ਦੀ ਪ੍ਰਬੰਧਕੀ ਘਾੜਤ ਘੜਨ ਵਿਚ ਲੱਗੇ ਹਾਂ ਜਿਸ ਨੂੰ ਅਸਾਂ 'ਗੁਰਦੁਆਰਾ ਮੈਨੇਜਮੈਂਟ' ਦਾ ਨਾਮ ਦਿੱਤਾ ਹੈ।

ਗੁਣਵੰਤ ਪ੍ਰਬੰਧਕ ਦੇ ਕੁਝ ਜਨਰਲ ਸਿਧਾਂਤ, ਯੋਗਤਾਵਾਂ ਤੇ ਜ਼ਿੰਮੇਵਾਰੀਆਂ ਹਨ। ਕੁਝ ਗੁਰਦੁਆਰਾ ਪ੍ਰਬੰਧ ਦੇ ਸੰਦਰਭ ਵਿਚ ਵਿਸ਼ੇਸ਼ ਵੀ ਹਨ। ਪ੍ਰਬੰਧਕ ਗੁਣਵੰਤ ਹੋਵੇ ਇਹ ਸਾਰਾ ਪ੍ਰਬੰਧ ਵਿਧਾਨ ਅਸੀਂ ਸਮਝਣਾ, ਵਾਚਣਾ ਤੇ ਸਿਰਜਣਾ ਵੀ ਹੈ। ਅਸੀਂ ਇਹੋ ਚਾਹੁੰਦੇ ਹਾਂ ਕਿ ਮੇਰਾ ਸਰੋਕਾਰ ਕੇਵਲ ਗੁਣਵੰਤ ਪ੍ਰਬੰਧਕ ਦੀਆਂ ਯੋਗਤਾਵਾਂ ਤੇ ਜ਼ਿੰਮੇਵਾਰੀਆਂ ਨਾਲ ਹੈ। ਪ੍ਰਬੰਧਕੀ ਸਿਧਾਂਤ, ਅਰਥ ਵਿਗਿਆਨ (Economics) ਵਿੱਚੋਂ ਉਗਮੇ ਸਨ। ਹੁਣ ਇਹ ਵੱਖਰਾ ਡਿਸਿਪਲਿਨ ਜਾਂ ਵਿਸ਼ਾ ਬਣ ਚੁੱਕਿਆ ਹੈ। ਅਰਥ ਵਿਗਿਆਨ ਦਾ ਮੁਢ ਐਦਮ ਸਮਿਥ ਨੇ ਰਾਸ਼ਟਰੀ ਦੌਲਤ ਬਾਰੇ ਲਿਖਦਿਆਂ ਤੇ ਸੋਚਦਿਆਂ ਕੀਤਾ ਸੀ। ਉਹ ੧੭੨੩ ਤੋਂ ੧੭੯੦ ਤਕ ਜੀਵਿਆ ਸੀ। ਇਸ ਦਾ ਭਾਵ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਪੰਦਰਾਂ ਸਾਲ ਬਾਅਦ ਪੈਦਾ ਹੋਇਆ। ਅਰਥ ਵਿਗਿਆਨੀਆਂ ਤੇ ਪ੍ਰਬੰਧ-

*#੧੧, ਗ੍ਰੀਨ ਐਵੀਨਿਊ ਕਾਲੋਨੀ, ਪਟਿਆਲਾ ੧੪੭੦੦੧ ਮੋ: ੯੮੮੮੩-੨੮੧੩੮

ਵਿਗਿਆਨੀਆਂ ਦਾ ਦ੍ਰਿਸ਼ਟੀਕੋਣ ਸੰਕੀਰਣ ਹੈ। ਉਹ ਥੋੜ੍ਹਚਿਰੀ ਦੌਲਤ ਕਮਾਉਣ ਵਾਲੇ ਥੋੜ੍ਹਚਿਰ ਜੀਂਵਦੇ ਬਿਜਨਸ, ਵਪਾਰ ਤੇ ਉਤਪਾਦਕ ਅਦਾਰਿਆਂ ਨਾਲ ਵਰਤਦੇ ਹਨ। ਇਸੇ ਲਈ ਉਹ ਲਾਭ ਤੇ ਵਡਿਆਈਆਂ ਦੇ ਖੇਤਰ ਵਿਚ ਘੁੰਮਦੇ ਰਹੇ ਹਨ ਤੇ ਘੁੰਮ ਰਹੇ ਹਨ।

ਗੁਰਦੁਆਰਾ ਪ੍ਰਬੰਧ ਤੇ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧਕਾਂ ਦਾ ਖੇਤਰ ਤੇ ਉਦੇਸ਼ ਬਹੁਤ ਵਿਸ਼ਾਲ ਹੈ। ਉਹ ਥੋੜ੍ਹਚਿਰੀ ਜ਼ਿੰਦਗੀ ਤੇ ਥੋੜ੍ਹੇ ਸਮੇਂ ਦੇ ਉਦੇਸ਼ ਨੂੰ ਲੈ ਕੇ ਨਹੀਂ ਚਲਦੇ। ਉਹ ਨਾਮ, ਸੇਵਾ, ਤੇ ਪਰਉਪਕਾਰੀ ਜੀਵਨ ਦੇ ਚਾਨਣ ਵਿਚ ਜੀਂਦਾ, ਪਲਦਾ, ਖੁਲ੍ਹਾ ਅਦਾਰਾ ਹਨ ਤੇ ਦ੍ਰਿਸ਼ਟੀਕੋਣ ਸਰਬੱਤ ਦਾ ਭਲਾ ਮੰਗਣ ਵਾਲਾ ਹੈ। ਉਹ ਲਾਭ ਜਾਂ ਵਿਹਾਰ ਤੋਂ ਪਰ੍ਹੇ ਹਨ। ਸੌਦੇ ਤੇ ਵਪਾਰ ਤੋਂ ਉੱਪਰ ਹਨ। ਉਹ ਤੇ ਨਿੱਜੀ ਪ੍ਰਾਪਤੀਆਂ ਤੇ ਆਪਣੇ ਯਤਨਾਂ ਦੁਆਰਾ ਪ੍ਰਾਪਤ ਜਾਂ ਉਤਪਾਦਤ ਪਰਉਪਕਾਰ ਤੇ ਸਰਬੱਤ ਭਲਾਈ ਦੀ ਪੂਰਤੀ ਕਰਨ ਉਪਰੰਤ ਵੀ ਆਪਣੀ ਵਡਿਆਈ ਤੇ ਹਉਮੈਂ ਦੀ ਲਾਗ ਤੋਂ ਪਰ੍ਹੇ ਜਾਂ ਉੱਪਰ ਹਨ। ਉਹ ਸੰਸਾਰੀ ਤੇ ਦੁਨੀਆਦਾਰੀ ਵਿਚ ਰਚੇ ਹੋਰ ਧਾਰਮਿਕ, ਕਰਮਾਂ (ਖਟ ਕਰਮ = ਇਸ਼ਨਾਨ, ਸੰਧਿਆ, ਜਪ, ਹੋਮ, ਅਤਿਥੀ ਪੂਜਾ ਤੇ ਦੇਵ ਪੂਜਾ) ਤੋਂ ਵੀ ਉਚੇਰੇ ਤੇ ਵੱਖਰੇ ਜੀਵਨ ਵਾਲੇ ਪ੍ਰਬੰਧਕ ਹੋਣਗੇ। ਸ੍ਰੀ ਗੁਰੂ ਅਰਜਨ ਸਾਹਿਬ ਨੇ ਫੁਰਮਾਇਆ ਹੈ:

*ਕਿਰਿਆਚਾਰ ਕਰਹਿ ਖਟੁ ਕਰਮਾ ਇਤੁ ਰਾਤੇ ਸੰਸਾਰੀ ॥*
*ਅੰਤਰਿ ਮੈਲੁ ਨ ਉਤਰੈ ਹਉਮੈ ਬਿਨੁ ਗੁਰ ਬਾਜੀ ਹਾਰੀ ॥੧॥*
*ਮੇਰੇ ਠਾਕੁਰ ਰਖਿ ਲੇਵਹੁ ਕਿਰਪਾ ਧਾਰੀ ॥*
*ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ ॥੧॥ਰਹਾਉ॥*

(ਸ੍ਰੀ ਗੁਰੂ ਗ੍ਰੰਥ ਸਾਹਿਬ, ੪੯੫)

ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧਕ ਦਾ ਉਦੇਸ਼ ਬਿਉਹਾਰੀ ਜਾਂ Commercial ਨਹੀਂ ਹੋ ਸਕਦਾ। ਗੁਣਵੰਤ ਪ੍ਰਬੰਧਕ ਧਰਮ ਦੇ ਖੇਤਰ ਵਿਚ ਵਪਾਰੀ ਦ੍ਰਿਸ਼ਟੀਕੋਣ ਨਹੀਂ ਲੈ ਸਕਦਾ ਕਿਉਂਕਿ ਉਸ ਦੇ ਪ੍ਰਬੰਧ ਵਾਲੇ ਅਦਾਰੇ, ਸਧਾਰਨ ਮੈਨੇਜਮੈਂਟ/ਪ੍ਰਬੰਧ ਵਾਲੇ ਅਦਾਰੇ ਹੀ ਨਹੀਂ ਹਨ। ਉਹ ਤੇ ਪਰਉਪਕਾਰ ਜਾਂ ਨਿੱਜੀ ਕਾਰਵਾਈ ਰਾਹੀਂ ਪਰ ਦੀ ਭਲਾਈ ਦਾ ਮਾਣ ਜਾਂ ਉਦੇਸ਼ ਵੀ ਨਹੀਂ ਰੱਖਦਾ। ਉਹ ਤਾਂ ਗੁਰੂ ਸੇਵਾ ਤੇ ਨਾਮ ਕਮਾਈ ਰਾਹੀਂ ਹਉਮੈਂ ਮੈਲ ਉਤਾਰ ਕੇ "ਵਿਰਲਾ ਸੇਵਕ" ਬਣ ਕੇ ਸਚਿਆਰ ਜੀਵਨ ਰਾਹੀਂ, ਪਰਮੇਸਰ ਕੋਲ ਮੁਖ ਉੱਜਲਾ ਕਰਨ ਦੀ ਮੁਸ਼ੱਕਤ ਵਿਚ ਲੱਗਿਆ ਹੈ। ਸੋ ਗੁਣਵੰਤ ਪ੍ਰਬੰਧਕ ਦਿਸਣ ਨੂੰ ਪ੍ਰਬੰਧਕ ਹੈ। ਵਾਸਤਵ ਵਿਚ ਉਸ ਦੇ ਕਾਰਜ ਸੰਸਾਰੀ ਅੱਖਾਂ ਵਿਚ ਹੀ ਪ੍ਰਬੰਧ ਨਜ਼ਰ ਆਉਂਦੇ ਹਨ।

ਅਸਲੋਂ ਤਾਂ ਉਹ ਸੇਵਾ, ਸਿਮਰਨ, ਨਾਮ, ਸਿੱਖੀ ਜੀਵਨ ਦੇ ਗੁਰੂ-ਦਿਤੇ ਵਿਧਾਨ ਦਾ ਇਕ ਨਿੱਕਾ ਜਿਹਾ, ਸਾਰੇ ਸਮੂਹ ਵਿੱਚੋਂ ਇਕ ਨਿੱਕਾ ਚਾਲਕ ਹੈ। ਇਹ ਪ੍ਰਬੰਧਕ ਭਾਈ ਮਨੀ ਸਿੰਘ ਜੀ ਹਨ। ਇਹ ਪ੍ਰਬੰਧਕ ਬਾਬਾ ਦੀਪ ਸਿੰਘ ਜੀ ਹਨ। ਇਹ ਪ੍ਰਬੰਧਕ ਅਕਾਲੀ ਫੂਲਾ ਸਿੰਘ ਜੀ ਹਨ। ਇਹ ਪ੍ਰਬੰਧਕ ਅੱਜ ਦੇ ਯੁੱਗ ਵਿਚ ਸੰਤ ਅਤਰ ਸਿੰਘ ਜੀ ਹਨ। ਅਜਿਹੇ ਪ੍ਰਬੰਧਕ ਦੀਆਂ ਯੋਗਤਾਵਾਂ ਤੇ ਜ਼ਿੰਮੇਵਾਰੀਆਂ ਅਸੀਂ ਲੱਭਣੀਆਂ ਹਨ। ਸਾਡੇ ਚਾਨਣ-ਮੁਨਾਰੇ ਅਜਿਹੇ ਗੁਣਵੰਤ ਪ੍ਰਬੰਧਕ ਹਨ। ਬਿਜਨਸ ਤੇ ਵਪਾਰ ਚਲਾਉਣ ਵਾਲੇ ਪ੍ਰਬੰਧਕ ਸਾਡੇ ਗਾਈਡ, ਸ਼ਿਖਸ਼ਕ (ਅਧਿਆਪਕ) ਜਾਂ ਟੀਚਰ ਨਹੀਂ ਹੋ ਸਕਦੇ।

ਗੁਰਦੁਆਰਾ ਪ੍ਰਬੰਧਕ ਦਾ ਗਾਈਡ ਤਾਂ ਸਰਕਾਰੀ ਪ੍ਰਬੰਧਕ ਵੀ ਨਹੀਂ ਹੋ ਸਕਦਾ। ਮੈਂ (ਲੇਖਕ ਨੇ) ਇਕ ਦਹਾਕੇ ਤੋਂ ਜ਼ਿਆਦਾ ਸਮਾਂ ਮਸੂਰੀ ਵਿਖੇ ਸਰਕਾਰੀ ਨੌਕਰੀ ਦੌਰਾਨ ਭਾਰਤ ਦੇ ਉਚਤਮ ਪ੍ਰਬੰਧਕਾਂ ਨਾਲ ਕੰਮ ਕੀਤਾ ਹੈ ਤੇ ਸਾਰੀਆਂ ਸਿਵਲ ਸਰਵਿਸਾਂ ਦੇ ਸਾਰੇ ਪ੍ਰਬੰਧਕਾਂ ਨੂੰ ਪੜ੍ਹਾਇਆ ਹੈ ਤੇ ਟ੍ਰੇਨਿੰਗ ਵੀ ਦਿੱਤੀ ਹੈ। ਉਹ ਸਰਕਾਰ ਸਹੀ ਸਰਕਾਰ ਨਹੀਂ; ਜੋ ਵਪਾਰ ਦੇ ਉਦੇਸ਼ ਤੇ ਸਿਧਾਂਤਾਂ ਅਨੁਸਾਰ ਚੱਲੇ। ਸਰਕਾਰੀ ਪ੍ਰਬੰਧ ਵੀ ਸਰਬੱਤ ਦੇ ਭਲੇ ਲਈ ਹੀ ਬਣਿਆ ਸੀ ਪਰ ਸਹੀ ਤੇ ਕਾਮਯਾਬ ਸਰਕਾਰੀ ਪ੍ਰਬੰਧ

ਵੀ ਹਉਮੈਂ, ਵਡਿਆਈ ਤੇ ਮਾਣ ਵਿਚ ਚਲਦਾ ਹੈ। ਭਾਈ ਮਨੀ ਸਿੰਘ ਜੀ ਤੇ ਬਾਬਾ ਦੀਪ ਸਿੰਘ ਜੀ ਦੇ ਪ੍ਰਬੰਧ ਦੀ ਉਹ ਪੈਰ ਧੂੜ ਵੀ ਨਹੀਂ, ਇਸ ਤੋਂ ਹੇਠਾਂ ਰਹਿੰਦਾ ਹੈ।

੧੯੫੬ ਈ. ਵਿਚ ਮਿਸਿਜ਼ ਰਾਮਾਚੰਦ੍ਰਨ ਆਈ. ਏ. ਐਸ. ਅਫ਼ਸਰ ਬਣੇ ਸਨ, ਜੋ ਕੇਰਲਾ ਦੇ ਚੀਫ ਸੈਕਟ੍ਰੀ ਵੀ ਰਹੇ। ਜਦੋਂ ਉਹ ਚੀਫ ਸੈਕਟ੍ਰੀ ਸਨ ਤਾਂ ੧੯ ਫਰਵਰੀ, ੧੯੯੨ ਈ. ਵਿਚ ਉਹ ਅਫਸਰਾਂ ਨੂੰ ਮਸੂਰੀ ਵਿਚ 'ਕੀਮਤਾਂ' (Values) 'ਤੇ ਲੈਕਚਰ ਦੇਣ ਆਏ ਸਨ। ਮੈਂ ਜੋ ਲੈਕਚਰ ਦੇ ਨੋਟ ਲਿਖੇ, ਉਸ ਦੇ ਆਧਾਰ ਤੇ ਕੁਝ ਦੱਸਣਾ ਚਾਹੁੰਦਾ ਹਾਂ। ਉਨ੍ਹਾਂ ਦੱਸਿਆ ਕਿ ਅੰਗ੍ਰੇਜ਼ੀ ਸਰਕਾਰ ਵੇਲੇ ਭਾਰਤ ਵਿਚ ਆਈ.ਸੀ.ਐਸ. ਅਫ਼ਸਰ ਹੁੰਦੇ ਸਨ। ਪਰ ਨਾ ਤਾਂ ਉਨ੍ਹਾਂ ਵਿਚ 'ਸੇਵਾ' ਜਾਂ Service ਭਾਵਨਾ ਸੀ ਤੇ ਨਾ ਹੀ ਉਹ ਭਾਰਤੀ ਮਿੱਟੀ ਦੇ ਪਲੇ ਹੋਏ ਹੁੰਦੇ ਸਨ। ਹੋਰ ਉਨ੍ਹਾਂ ਭਾਰਤੀ ਪ੍ਰਬੰਧਕਾਂ ਵਿਚ ਨਿਮਰਤਾ, ਇਮਾਨਦਾਰੀ, ਲਿਆਕਤ ਤੇ ਸੁਹਿਰਦਤਾ, ਕੰਮ ਪ੍ਰਤੀ ਵਚਨਬੱਧਤਾ ਤੇ ਗ਼ਰੀਬ ਲੋਕਾਂ ਲਈ ਵਿਸ਼ੇਸ਼ ਹਮਦਰਦੀ ਦੇ ਛੇ ਗੁਣ ਅੱਜ ਦੇ ਅਫ਼ਸਰਾਂ ਵਿਚ ਲਾਜ਼ਮੀ ਹੋਣੇ ਦੱਸੇ। ਅੱਜ ਅਸੀਂ ਪ੍ਰਬੰਧਕਾਂ ਵਿਚ ਇਨ੍ਹਾਂ ਯੋਗਤਾਵਾਂ ਬਾਰੇ ਸੋਚਣਾ ਹੈ ਤੇ ਉਨ੍ਹਾਂ ਵਿਚ ਯੋਗਤਾਵਾਂ ਦੀ ਨਿੱਜੀ ਜ਼ਿੰਮੇਵਾਰੀ ਭਰਨੀ ਹੈ।

ਵਪਾਰ-ਪ੍ਰਬੰਧ ਦੀ ਪ੍ਰਾਚੀਨਤਮ ਸ਼ੁਰੂਆਤ ਈਸਾ ਤੋਂ ੪੦੦ ਸਾਲ ਪਹਿਲਾਂ ਕੇਂਦਰੀ ਚੀਨ ਦੇ ਅਮੀਰ Bai Guei ਤੋਂ ਮੰਨੀ ਜਾਂਦੀ ਹੈ ਤੇ ਉਸ ਨੂੰ ਵਪਾਰ-ਪ੍ਰਬੰਧ ਜਾਂ Business Management ਦਾ ਪਿਤਾਮਾ ਮੰਨਿਆ ਜਾਂਦਾ ਹੈ। ਉਸ ਨੇ ਹੀ "ਹਰ ਅਵਸਰ ਤੋਂ ਲਾਭ ਉਠਾਓ" ਦਾ ਸਿਧਾਂਤ ਦਿੱਤਾ। ਵਪਾਰਕ ਸਫ਼ਲਤਾ ਦਾ ਉਹ ਸ਼ਿਖਸ਼ਕ ਵੀ ਸੀ। ਉਸ ਦੇ ਸਿੱਖਣ ਵਾਲੇ ਵਿਦਿਆਰਥੀ ਕਿੰਸ ਤਰ੍ਹਾਂ ਦੇ ਹੋਣ? ਇਹ ਅੱਜ ਸਾਨੂੰ ਪ੍ਰਬੰਧ ਦੀਆਂ ਯੋਗਤਾਵਾਂ ਦੇ ਪ੍ਰਾਥਮਿਕ ਸਿਧਾਂਤ ਕੀ ਹੋਣ? ਦਾ ਪ੍ਰਚੀਨ ਝਰੋਖਾ ਦਿੰਦੇ ਹਨ। ਉਸ ਨੇ ਕਿਹਾ, ਮੇਰੇ ਕੋਲ ਅਜਿਹੇ ਸਿਖਿਆਰਥੀ ਨਾ ਆਉਣ ਜੋ;

(ਿ) ਜਿਨ੍ਹਾਂ ਕੋਲ ਬਦਲਾਵ/ਅੱਗੇ ਕੀ ਕਰਨਾ ਹੈ, ਦੀ ਅਕਲ ਨਾ ਹੋਵੇ।

(ਿਿ) ਇੰਨੀ ਮਾਨਵਤਾ ਨਾ ਹੋਵੇ ਕਿ ਦੂਜਿਆਂ ਨੂੰ ਕੁਝ ਦੇ ਸਕਣ।

(ਿਿਿ) ਇੰਨੀ ਨਿਡਰਤਾ ਨਾ ਹੋਵੇ ਕਿ ਪੁਖਤਾ ਫੈਸਲੇ ਲੈ ਸਕਣ।

(ਵਿ) ਇੰਨੀ ਤਾਕਤ ਨਾ ਹੋਵੇ ਕਿ ਜੋ ਹੈ, ਉਸ ਨੂੰ ਸੰਭਾਲ ਸਕਣ।

ਫੇਰ ਲਿਖਿਆ ਕਿ ਜੇ ਅਜਿਹੇ ਗੁਣ ਨਹੀਂ ਹਨ ਤਾਂ ਭਾਵੇਂ ਕਿੰਨੀ ਵੀ ਤੀਬਰ ਇੱਛਾ ਹੋਵੇ ਮੇਰੇ ਕੋਲੋਂ ਪੜ੍ਹਨ ਦੀ, ਮੈਂ ਨਹੀਂ ਪੜ੍ਹਾਵਾਂਗਾ (Matthew Richardson: The Penguin Book of FIESTs, Penguin Books India, ੨੦੦੧, ਪੰਨਾ ੩੯੬)। ਸੋ ਮਾਨਵਤਾ, ਨਿਡਰਤਾ, ਤਾਕਤ ਤੇ ਬਦਲਾਅ ਦੀ ਜੁਆਬ ਸ਼ਕਤੀ ਦੇ ਗੁਣ ਪ੍ਰਾਚੀਨ ਪ੍ਰਬੰਧ ਤੋਂ ਲਏ ਜਾ ਸਕਦੇ ਹਨ।

੧੮ ਫਰਵਰੀ, ੨੦੧੨ ਈ. ਵਿਚ ਖਡੂਰ ਸਾਹਿਬ ਵਿਖੇ 'ਨਿਸ਼ਾਨ-ਏ-ਸਿੱਖੀ' ਦੇ ਪਰਿਸਰ ਵਿਚ ਇਕ ਅਧਿਆਪਕ ਕਾਰਜਸ਼ਾਲਾ ਲਗਾਈ ਗਈ ਸੀ ਜਿਸ ਵਿਚ ਸਕੂਲਾਂ ਦੇ ਪ੍ਰਿੰਸੀਪਲ ਸਾਹਿਬਾਨ ਨੇ ਹਿੱਸਾ ਲਿਆ ਸੀ। ਇਸ ਵਿਚ ਚੰਗੇ ਲਾਇਕ ਵਿਦਿਆਰਥੀਆਂ ਦੇ ਇਨ੍ਹਾਂ ਗੁਣਾਂ ਨੂੰ ਨਿਖਾਰਿਆ ਗਿਆ:

(i) ਜ਼ਮੀਰ ਭਰੀ ਹੋਵੇ।

(ii) ਖੋਜ ਰਾਹ 'ਤੇ ਚੱਲਣ।

(iii) ਮੰਜ਼ਲ ਨਿਸ਼ਚਿਤ ਹੋਵੇ।

(iv) ਔਖ ਤੋਂ ਪਰ੍ਹੇ ਭੱਜਦੇ ਨਾਂਹ ਹੋਣ।

(v) ਨਿੰਦਾ, ਝਿੜਕਾਂ ਤੇ ਅਸਫਲਤਾ ਵਿਚ ਵੀ ਮੁਸਕਰਾ ਕੇ ਚੱਲ ਸਕਣ।

ਅਜਿਹੇ ਵਿਦਿਆਰਥੀਆਂ ਨੂੰ ਪਰਿਸ਼ਿਖਸ਼ਣ (ਸਿਖ਼ਲਾਈ) (Training) ਦੇਣ ਵਾਲੇ ਸਿਖਸ਼ਕ ਕਿੰਸ ਤਰ੍ਹਾਂ ਦੇ ਹੋਣ? ਪਹਿਲਾਂ ਤਾਂ ਉਹ ਯੋਗਤਾ ਦੀ ਪਛਾਣਨ ਵਾਲੀ ਅੱਖ ਰੱਖਣ ਜਿਵੇਂ ਫਅਫ ਦੇ ਉਸ ਵੇਲੇ

ਦੇ ਮਹਿਲ ਸਿੰਘ (ਭੁੱਲਰ) ਨੇ ਹਿਮਾਚਲ ਪ੍ਰਦੇਸ਼ ਦੀ ਸੜਕ 'ਤੇ ਖਲੀ (ਪਹਿਲਵਾਨ) ਨੂੰ ਰੋੜੀ ਕੁੱਟਦੇ ਵੇਖ ਕੇ, ਪਛਾਣ ਕੇ ਭਾਰਤ ਦਾ ਹੀਰੋ ਬਣਾ ਦਿੱਤਾ। ਦੂਜਾ ਅਜਿਹੇ ਯੋਗ ਵਿਅਕਤੀਆਂ ਦੇ ਪਰਿਸ਼ਿਖਸ਼ਕ (ਸਿਖਲਾਈ ਦੇਣ ਵਾਲੇ) ਬਾਗ ਦੇ ਮਾਲੀ ਵਾਂਗ ਧਰਤੀ, ਬੀਜ, ਪਾਣੀ, ਖਾਦ, ਹਵਾ, ਧੁੱਪ ਦੇ ਸਾਧਨ ਦੇ ਕੇ ਆਪਣੀ ਮਮਤਾ ਤੇ ਮਿਹਨਤ ਨਾਲ ਇਨ੍ਹਾਂ ਨੂੰ ਫੁੱਲ ਤੇ ਫ਼ਲ ਰੂਪ ਦੇ ਕੇ ਇਨ੍ਹਾਂ ਦੀ ਆਪਣੀ ਮੁਸਕੁਰਾਹਟ ਤੇ ਸਮਾਜ ਦੀ ਮੁਸਕੁਰਾਹਟ ਪੈਦਾ ਕਰ ਕੇ ਸਭ ਪਾਸੇ ਫੈਲਾ ਸਕਣ। ਇਹ ਤਰੀਕਾ ਹੈ ਪ੍ਰਬੰਧਕਾਂ ਨੂੰ ਬਣਾਉਣ ਤੇ ਪ੍ਰਫੁਲਿਤ ਕਰਨ ਦਾ।

ਪਰ ਪਹਿਲਾਂ, ਸਭ ਤੋਂ ਪਹਿਲਾ ਕਾਰਜ ਹੈ ਉਦੇਸ਼ ਨਿਸ਼ਚਿਤ ਕਰਨ ਦਾ ਜਿਵੇਂ ਕਿ 'ਅੰਤਰਾਸ਼ਟਰੀ ਬਿਜਨਿਸ ਮੈਨੇਜਮੈਂਟ' ਦੇ ਲੇਖਕ Steven Globerman (Simon Fraser University) ny pusqk Prentice Hall Inter-National :Fundamentals of International Busniess Management, ੧੯੮੬, ਪੰਨਾ ੧੬ 'ਤੇ ਲਿਖਿਆ ਹੈ, "ਸਾਰਾ ਪ੍ਰਬੰਧ ਅਧਿਐਨ, ਪ੍ਰਬੰਧ ਅਧੀਨ ਸੰਸਥਾ, ਇਕਾਈ ਜਾਂ ਵਿਵਸਥਾ ਦੇ ਉਦੇਸ਼ ਨਿਸ਼ਚਿਤ ਕਰਨ ਜਾਂ ਹੋਏ ਪਏ ਉਦੇਸ਼ਾਂ ਦੀ ਪੂਰਤੀ ਦੇ ਯਤਨਾਂ ਤੋਂ ਸ਼ੁਰੂ ਹੁੰਦਾ ਹੈ। ਸਫ਼ਲਤਾ, ਉਸ ਸੰਸਥਾ ਨੂੰ ਉਦੇਸ਼ਾਂ ਦੇ ਦਾਇਰੇ ਵਿਚ ਰਹਿੰਦੇ ਹੋਏ, ਇੰਜ ਪ੍ਰਬੰਧ ਦੇਣਾ ਜਾਂ ਕਰਨਾ ਹੈ ਕਿ ਉਹ ਹੋਰ ਤੋਂ ਹੋਰ ਅੱਗੇ ਜਾ ਸਕੇ ਤੇ ਪ੍ਰਫੁੱਲਤ ਹੋ ਸਕੇ। ਪ੍ਰਬੰਧਕ ਨੇ ਸੰਸਥਾ ਦਾ ਪ੍ਰਬੰਧ ਕਰਨਾ ਹੈ। ਇਹ ਹੈ ਸਾਰੀ ਪ੍ਰਬੰਧ ਸਿਧਾਂਤ ਪ੍ਰਣਾਲੀ।"

ਗੁਰਦੁਆਰਾ ਪ੍ਰਬੰਧ ਦੇ ਸੰਦਰਭ ਵਿਚ, ਗੁਰਮਤਿ ਸਿਧਾਂਤ ਤੇ ਗੁਰ ਸੇਵਾ ਦੇ ਦ੍ਰਿਸ਼ਟੀਕੋਣ ਤੋਂ ਸੰਸਥਾ ਨਹੀਂ, ਸਗੋਂ ਪ੍ਰਬੰਧਕ ਦਾ ਆਪਾ ਪ੍ਰਬੰਧ ਹੋਣਾ ਚਾਹੀਦਾ ਹੈ। ਕਿਉਂਕਿ ਗੁਰਮਤਿ ਵਿਚ ਪ੍ਰਬੰਧਕ ਆਪਾ ਦੇਣ ਅਤੇ ਆਪਾ ਵਾਰਨ ਆਇਆ ਹੈ। ਪ੍ਰਬੰਧ ਕੁਸ਼ਲਤਾ ਬਹੁਤ ਬਾਅਦ ਵਿਚ ਆਉਂਦੀ ਹੈ। ਨਿੱਜ ਪ੍ਰਬੰਧ ਜਾਂ ਆਪਾ-ਪ੍ਰਬੰਧ ਪ੍ਰਥਮ ਪ੍ਰਾਥਮਿਕਤਾ ਹੈ।

ਆਪਾ-ਪ੍ਰਬੰਧ ਕੀ ਹੈ? ਕਿੱਥੋਂ ਮਿਲਦਾ ਹੈ? ਕੌਣ ਦਿੰਦਾ ਹੈ? ਸਾਡੇ ਮੁਢਲੇ ਅਧਾਰ-ਮੂਲ ਪ੍ਰਸ਼ਨ ਹਨ।

ਗੁਰਮਤਿ ਸਿਧਾਂਤ, ਗੁਰਮਤਿ ਜੀਵਨ ਤੇ ਗੁਰਮਤਿ ਪ੍ਰਬੰਧ ਸਹੀ ਰੂਪ ਵਿਚ ਸ੍ਵੈ-ਜੀਵਨ ਤੇ ਸ੍ਵੈ-ਜੀਵਨ ਉਦੇਸ਼ਾਂ ਨਾਲ ਸੰਬੰਧਿਤ ਹੈ। ਜੀਵਨ ਉਦੇਸ਼ ਪ੍ਰਭੂ-ਨਿਰੰਕਾਰ- ੴ ਨਾਲ ਇਕਮਿਕਤਾ ਹੈ। ਰਸਤਾ ਪ੍ਰਭੂ ਨਾਮ ਹੈ। ਨਾਮ, ਵਾਹਿਗੁਰੂ ਨਾਲ ਸਦੀਵੀ ਪਿਆਰ, ਸਰਣ (ਸ਼ਰਨ), ਸ਼ੁਕਰਾਨਾ ਤੇ ਯਾਦ ਦਾ ਸੰਬੰਧ ਹੈ। ਗੁਰਬਾਣੀ, ਗੁਰੂ-ਜੀਵਨ ਤੇ ਗੁਰੂ-ਵਰੋਸਾਏ ਗੁਰਸਿੱਖ ਜੀਵਨ ਦੀਆਂ ਸੇਧਾਂ, ਇਸ ਦੀ ਅਗਵਾਈ ਕਰਦੀਆਂ ਹਨ। ਗੁਰਸਿੱਖ ਰਹਿਤ ਮਰਯਾਦਾ ਇਸ ਦਾ ਗਾਡੀ ਰਾਹ ਹੈ। ਇਹ ਚੱਲਦਾ ਪ੍ਰਬੰਧ ਹੈ। ਬਾਕੀ ਸਾਰਾ ਪਰਿਵਾਰਕ ਜੀਵਨ ਅਤੇ ਕਾਰ-ਵਿਹਾਰੀ ਜੀਵਨ ਅਤੇ ਖੁਸ਼ੀਆਂ ਤੇ ਵਡਿਆਈਆਂ ਹੋਰ ਵੀ ਪ੍ਰਾਪਤੀਆਂ ਤੇ ਧਨ-ਮਾਲ ਸੰਚਯ ਜਾਂ ਪ੍ਰਾਪਤੀਆਂ ਆਦਿ ਉਦੋਂ ਹੀ ਸਵੀਕਾਰ ਹਨ, ਜੇ ਗੁਰਮਤਿ/ਗੁਰਸਿੱਖੀ ਜੀਵਨ ਦੀਆਂ ਅਨੁਸਾਰੀ ਹੋਣ। ਸੰਸਾਰੀ ਕਾਰਜਾਂ ਤੋਂ ਮਨਾਹੀ ਨਹੀਂ ਹੈ; ਪਰ ਇਹ ਪ੍ਰਾਥਮਿਕਤਾ ਨਹੀਂ ਹੈ। ਸਿੱਖੀ, ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ਮੰਨ ਕੇ ਹੀ ਸਫਲ ਹੁੰਦੀ ਹੈ। ਕੋਈ ਵੀ ਸੰਸਾਰੀ-ਵਿਹਾਰੀ ਪਰਿਵਾਰੀ ਸੰਬੰਧ ਇਸ ਤੋਂ ਹੇਠਾਂ ਹੀ ਹੈ।

ਇਹ ਜੀਵਨ ਦਸਾਂ ਗੁਰੂ ਸਾਹਿਬਾਨ ਤੇ ਸਮਕਾਲੀ ਸਿੱਖਾਂ ਨੇ ੧੪੬੯ ਤੋਂ ੧੭੦੮ ਈ. ਤਕ ਆਪ ਜੀ ਕੇ ਵਿਖਾਇਆ। ਕਰੋੜਾਂ ਅਧਿਆਤਮਿਕ ਸ਼ਕਤੀਆਂ ਹੁੰਦਿਆਂ ਵੀ, ਉਨ੍ਹਾਂ ਨੂੰ ਸੰਸਾਰੀ ਸੁਖਾਂ/ਉਦੇਸ਼ਾਂ ਲਈ ਨਹੀਂ ਵਰਤਿਆ। ਵਿਹਾਰੀ ਕਸ਼ਟ, ਪਿਤਾ ਦੀਆਂ ਚਪੇੜਾਂ ਖਾਣ ਤੋਂ ਸ਼ੁਰੂ ਹੋ ਕੇ, ਆਪਣੇ ਆਪ ਨੂੰ ਤੇ ਪਰਿਵਾਰ ਨੂੰ ਸ਼ਹੀਦ/ਕੁਰਬਾਨ ਕਰਨ ਤਕ ਦਾ ਇਹ ਸੰਸਾਰੀ ਜੀਵਨ ਹੈ। ਇਸ ਵਿਚ ਰਾਜ ਪ੍ਰਾਪਤੀ

*(ਬਾਕੀ ਪੰਨਾ ੨੨ 'ਤੇ)*




ਸ਼੍ਰੋਮਣੀ ਕਮੇਟੀ ਵੱਲੋਂ ਬਾਬਾ ਬੰਦਾ ਸਿੰਘ ਬਹਾਦਰ ਇੰਜੀਨੀਅਰਿੰਗ ਕਾਲਜ ਸ੍ਰੀ ਫ਼ਤਹਿਗੜ੍ਹ ਸਾਹਿਬ ਦੇ ਗਿਆਨੀ ਦਿੱਤ ਸਿੰਘ ਆਡੋਟੋਰੀਅਮ ਵਿਖੇ ਉਚੇਰੀ ਸਿੱਖਿਆ ਦੀ ਅਜੋਕੀ ਸਥਿਤੀ ਬਾਰੇ ਦੋ ਰੋਜ਼ਾ ਕਾਨਫਰੰਸ ਸਮੇਂ ਸੰਬੋਧਨ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ ਅਤੇ ਸਟੇਜ 'ਤੇ ਮੌਜੂਦ ਸੀਨੀ: ਮੀਤ ਪ੍ਰਧਾਨ ਸ. ਬਲਦੇਵ ਸਿੰਘ ਕਾਇਮਪੁਰ, ਜੂਨੀ: ਮੀਤ ਪ੍ਰਧਾਨ ਸ. ਅਵਤਾਰ ਸਿੰਘ ਰਿਆ, ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਅੰਤ੍ਰਿੰਗ ਕਮੇਟੀ ਮੈਂਬਰ ਜਥੇਦਾਰ ਜਰਨੈਲ ਸਿੰਘ ਕਰਤਾਰਪੁਰ, ਮੈਂਬਰ ਭਾਈ ਅਮਰਜੀਤ ਸਿੰਘ ਚਾਵਲਾ, ਜਥੇਦਾਰ ਸੰਤਾ ਸਿੰਘ ਉਮੈਦਪੁਰੀ, ਸੀਨੀਅਰ ਅਕਾਲੀ ਆਗੂ ਸ. ਜਗਦੀਪ ਸਿੰਘ ਚੀਮਾ, ਯੂਥ ਅਕਾਲੀ ਦਲ ਦੇ ਪ੍ਰਧਾਨ ਸ. ਸਰਬਜੀਤ ਸਿੰਘ ਝਿੰਜਰ, ਜਥੇਦਾਰ ਅਜਮੇਰ ਸਿੰਘ ਖੇੜਾ, ਸਕੱਤਰ ਵਿਦਿਆ ਸ. ਸੁਖਮਿੰਦਰ ਸਿੰਘ ਤੇ ਸਾਬਕਾ ਡਾਇਰੈਕਟਰ ਡਾ. ਤੇਜਿੰਦਰ ਕੌਰ ਧਾਲੀਵਾਲ। (2 ਅਕਤੂਬਰ)



ਗੁਰਦੁਆਰਾ ਝੰਡਾ ਬੁੰਗਾ ਸਾਹਿਬ ਵਿਖੇ ਭਾਈ ਹਰਜਿੰਦਰ ਸਿੰਘ ਜਿੰਦਾ ਤੇ ਭਾਈ ਸੁਖਦੇਵ ਸਿੰਘ ਸੁੱਖਾ ਦੀ ਬਰਸੀ ਮੌਕੇ ਸ਼ਹੀਦਾਂ ਦੇ ਪਰਿਵਾਰਕ ਮੈਂਬਰਾਂ ਭਾਈ ਭੁਪਿੰਦਰ ਸਿੰਘ, ਬੀਬੀ ਕੁਲਵੰਤ ਕੌਰ, ਭਾਈ ਸਤਵੰਤ ਸਿੰਘ, ਭਾਈ ਕਰਮਜੀਤ ਸਿੰਘ, ਭਾਈ ਹਰਬੰਸ ਸਿੰਘ ਨੂੰ ਸ਼੍ਰੋਮਣੀ ਕਮੇਟੀ ਵੱਲੋਂ ਗੁਰੂ ਬਖ਼ਸ਼ਿਸ਼ ਸਿਰੋਪਾਓ ਦੇਣ ਸਮੇਂ ਸਿੰਘ ਸਾਹਿਬ ਗਿਆਨੀ ਬਲਜੀਤ ਸਿੰਘ, ਮੈਂਬਰ ਐਡਵੋਕੇਟ ਸ. ਭਗਵੰਤ ਸਿੰਘ ਸਿਆਲਕਾ, ਵਧੀਕ ਮੈਨੇਜਰ ਸ. ਬਿਕਰਮਜੀਤ ਸਿੰਘ ਝੰਗੀ, ਸ. ਨਰੈਣ ਸਿੰਘ ਚੌੜਾ, ਸ. ਜਸਕਰਨ ਸਿੰਘ ਕਾਹਨ ਸਿੰਘਵਾਲਾ, ਸ. ਜਰਨੈਲ ਸਿੰਘ ਸਖੀਰਾ, ਸ. ਬੇਅੰਤ ਸਿੰਘ ਖਿਆਲਾ, ਸ. ਪਰਮਜੀਤ ਸਿੰਘ ਤੇ ਹੋਰ। (9 ਅਕਤੂਬਰ)



ਸ਼੍ਰੋਮਣੀ ਕਮੇਟੀ ਦੇ ਮੁੱਖ ਦਫਤਰ ਵਿਖੇ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਵਿਚ ਸ਼ਾਮਲ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਸੀਨੀ:ਮੀਤ ਪ੍ਰਧਾਨ ਸ. ਬਲਦੇਵ ਸਿੰਘ ਕਾਇਮਪੁਰ, ਜੂਨੀ:ਮੀਤ ਪ੍ਰਧਾਨ ਸ. ਅਵਤਾਰ ਸਿੰਘ ਰਿਆ, ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਅੰਤ੍ਰਿੰਗ ਮੈਂਬਰਾਨ ਤੇ ਅਧਿਕਾਰੀ। (19 ਅਕਤੂਬਰ)




ਸ਼੍ਰੋਮਣੀ ਕਮੇਟੀ ਵੱਲੋਂ ਚੰਡੀਗੜ੍ਹ ਦੇ ਸੈਕਟਰ 27-ਬੀ ਸਥਿਤ ਕਲਗੀਧਰ ਨਿਵਾਸ ਵਿਖੇ ਕਾਰਜਸ਼ੀਲ ਕੀਤੀ ਗਈ 'ਨਿਸ਼ਚੈ ਪ੍ਰਸ਼ਾਸਕੀ ਸੇਵਾਵਾਂ ਸਿਖਲਾਈ ਕੇਂਦਰ' ਅਕੈਡਮੀ ਦੀ ਰਸਮੀ ਸ਼ੁਰੂਆਤ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਸੀਨੀਅਰ ਅਕਾਲੀ ਆਗੂ ਡਾ. ਦਲਜੀਤ ਸਿੰਘ ਚੀਮਾ, ਅੰਤ੍ਰਿੰਗ ਮੈਂਬਰ ਸ. ਸੁਰਜੀਤ ਸਿੰਘ ਤੁਗਲਵਾਲ, ਮੈਂਬਰ ਸ. ਅਜਮੇਰ ਸਿੰਘ ਖੇੜਾ, ਸ. ਚਰਨਜੀਤ ਸਿੰਘ ਕਾਲੇਵਾਲ, ਸ. ਪਰਮਜੀਤ ਸਿੰਘ ਲੱਖੇਵਾਲ, ਬੀਬੀ ਪਰਮਜੀਤ ਕੌਰ ਲਾਂਡਰਾਂ, ਐਡਵੋਕੇਟ ਸ. ਅਰਸ਼ਦੀਪ ਸਿੰਘ ਕਲੇਰ, ਹਲਕਾ ਇੰਚਾਰਜ ਸ. ਪ੍ਰਮਿੰਦਰ ਸਿੰਘ ਸੋਹਾਣਾ, ਬੀਬੀ ਕੁਲਦੀਪ ਕੌਰ ਕੰਗ, ਬੀਬੀ ਸਤਵੰਤ ਕੌਰ ਜੌਹਲ, ਵਧੀਕ ਸਕੱਤਰ ਸ. ਸੁਖਮਿੰਦਰ ਸਿੰਘ, ਮੀਤ ਸਕੱਤਰ ਸ. ਲਖਵੀਰ ਸਿੰਘ ਤੇ ਹੋਰ। (19 ਅਕਤੂਬਰ)



ਸ਼੍ਰੋਮਣੀ ਗੁ: ਪ੍ਰ: ਕਮੇਟੀ ਵੱਲੋਂ ਸ੍ਰੀ ਦਰਬਾਰ ਸਾਹਿਬ ਸਮੂਹ ਵਿਖੇ ਸਥਿਤ ਕੇਂਦਰੀ ਸਿੱਖ ਅਜਾਇਬ ਘਰ 'ਚ ਭਾਈ ਸੀਤਲ ਸਿੰਘ ਸਿਤਾਰਾ ਯੂਕੇ, ਸ. ਸੁਰਿੰਦਰ ਸਿੰਘ ਅਟਾਰੀਵਾਲਾ ਤੇ ਸ. ਇੰਦਰ ਸਿੰਘ ਜੰਮੂ (ਯੂਕੇ) ਦੀਆਂ ਤਸਵੀਰਾਂ ਸੁਸ਼ੋਭਿਤ ਕਰਨ ਸਮੇਂ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਸਿੰਘ ਸਾਹਿਬ ਗਿਆਨੀ ਬਲਵਿੰਦਰ ਸਿੰਘ, ਸਕੱਤਰ ਸ. ਪ੍ਰਤਾਪ ਸਿੰਘ, ਵਧੀਕ ਸਕੱਤਰ ਸ. ਗੁਰਿੰਦਰ ਸਿੰਘ ਮਥਰੇਵਾਲ, ਮੀਤ ਸਕੱਤਰ ਸ. ਹਰਭਜਨ ਸਿੰਘ ਵਕਤਾ, ਸਿੱਖ ਵਿਦਵਾਨ ਗਿਆਨੀ ਗੁਰਬਖਸ਼ ਸਿੰਘ ਗੁਲਸ਼ਨ, ਸਿੱਖ ਆਗੂ ਸ. ਜਸਬੀਰ ਸਿੰਘ ਘੁੰਮਣ, ਭਾਈ ਸੀਤਲ ਸਿੰਘ ਦੇ ਪਰਿਵਾਰਕ ਮੈਂਬਰ ਵਿੱਚੋਂ ਬੀਬੀ ਸੰਗੀਤਾ ਕੌਰ ਸੀਤਲ, ਸ. ਮੁਖਤਾਰ ਸਿੰਘ, ਬੀਬੀ ਪ੍ਰਮਿੰਦਰ ਕੌਰ ਸੀਤਲ, ਸ. ਅਮਰਦੀਪ ਸਿੰਘ ਸੀਤਲ, ਸ. ਸੁਰਿੰਦਰ ਸਿੰਘ ਅਟਾਰੀਵਾਲਾ ਦੇ ਪਰਿਵਾਰ ਵਿੱਚੋਂ ਬੀਬੀ ਸੁਰਜੀਤ ਕੌਰ ਅਟਾਰੀਵਾਲਾ, ਬੀਬੀ ਕਮਲਜੀਤ ਕੌਰ, ਬੀਬੀ ਸ਼ਰਨਜੀਤ ਕੌਰ, ਸ. ਕਬੀਰ ਸਿੰਘ, ਸ. ਸਾਹਿਬ ਸਿੰਘ, ਸ. ਅਮਰਜੀਤ ਸਿੰਘ, ਬੀਬੀ ਕਰਨਜੀਤ ਕੌਰ, ਸ. ਮਹਾਂਬੀਰ ਸਿੰਘ, ਗਿਆਨੀ ਗੁਰਜੰਟ ਸਿੰਘ, ਸ. ਸੁਰਿੰਦਰ ਸਿੰਘ ਤੇ ਸ. ਇੰਦਰ ਸਿੰਘ ਜੰਮੂ ਦੇ ਪਰਿਵਾਰ 'ਚੋਂ ਬੀਬੀ ਨਿਰਮਲ ਕੌਰ, ਸ. ਅਮਰਦੀਪ ਸਿੰਘ, ਬੀਬੀ ਹਰਜੀਤ ਕੌਰ, ਜਥੇਦਾਰ ਜਗਦੇਵ ਸਿੰਘ, ਸ. ਸੁਖਵਿੰਦਰ ਸਿੰਘ, ਸ. ਸੁੱਚਾ ਸਿੰਘ, ਸ. ਹਰਬੀਰ ਸਿੰਘ, ਸ. ਅਵਤਾਰ ਸਿੰਘ ਤੇ ਸ. ਨਿਰਮਲ ਸਿੰਘ (24 ਅਕਤੂਬਰ)



1984 'ਚ ਜੋਧਪੁਰ ਜੇਲ੍ਹ ਅੰਦਰ ਨਜ਼ਰਬੰਦ ਰਹੇ ਸਿੱਖਾਂ ਦੇ ਕੇਸਾਂ ਦੀ ਪੈਰਵਾਈ ਕਰਨ ਵਾਲੇ ਵਕੀਲਾਂ ਅਤੇ ਹੋਰਨਾਂ ਸਹਿਯੋਗੀ ਸ਼ਖ਼ਸੀਅਤਾਂ ਨੂੰ ਸਨਮਾਨਿਤ ਕਰਨ ਸਮੇਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਅੰਤ੍ਰਿੰਗ ਕਮੇਟੀ ਮੈਂਬਰ ਸ. ਪਰਮਜੀਤ ਸਿੰਘ ਖਾਲਸਾ, ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਐਡਵੋਕੇਟ ਸ. ਭਗਵੰਤ ਸਿੰਘ ਸਿਆਲਕਾ, ਭਾਈ ਮਨਜੀਤ ਸਿੰਘ ਭੂਰਾਕੋਹਨਾ, ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਵਧੀਕ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ, ਮੀਤ ਸਕੱਤਰ ਸ. ਜਸਵਿੰਦਰ ਸਿੰਘ, ਸ਼੍ਰੋਮਣੀ ਅਕਾਲੀ ਦਲ ਦਿੱਲੀ ਇਕਾਈ ਦੇ ਪ੍ਰਧਾਨ ਸ. ਪਰਮਜੀਤ ਸਿੰਘ ਸਰਨਾ, ਸਿੱਖ ਵਿਦਵਾਨ ਗਿਆਨੀ ਗੁਰਬਖ਼ਸ਼ ਸਿੰਘ ਗੁਲਸ਼ਨ ਤੇ ਹੋਰ। (24 ਅਕਤੂਬਰ)




ਸ੍ਰੀ ਦਰਬਾਰ ਸਾਹਿਬ ਨੂੰ ਆਉਂਦੇ ਮਾਰਗ 'ਤੇ ਗੁਰਬਾਣੀ ਕੀਰਤਨ ਲਈ ਸ਼੍ਰੋਮਣੀ ਕਮੇਟੀ ਵੱਲੋਂ ਵੱਡੀ ਸਕਰੀਨ ਲਗਾਉਣ ਸਮੇਂ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਮੈਂਬਰ ਭਾਈ ਹਰਪਾਲ ਸਿੰਘ ਜੱਲਾ, ਸ. ਅਮਰੀਕ ਸਿੰਘ ਵਿਛੋਆ, ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ, ਸੀਸੀਟੀਵੀ ਇੰਚਾਰਜ ਸ. ਸਾਹਬ ਸਿੰਘ ਤੇ ਹੋਰ। (24 ਅਕਤੂਬਰ)



ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀ ਸੇਵਾ ਮੁਕੰਮਲ ਹੋਣ ਮਗਰੋਂ ਸ੍ਰੀ ਅਖੰਡ ਪਾਠ ਸਾਹਿਬ ਦੀ ਆਰੰਭਤਾ ਮੌਕੇ ਅਰਦਾਸ ਵਿਚ ਸ਼ਾਮਲ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਸਿੰਘ ਸਾਹਿਬ ਗਿਆਨੀ ਰਾਜਦੀਪ ਸਿੰਘ, ਅੰਤ੍ਰਿੰਗ ਮੈਂਬਰ ਸ. ਗੁਰਨਾਮ ਸਿੰਘ ਜੱਸਲ, ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਵਧੀਕ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਕੁਲਵਿੰਦਰ ਸਿੰਘ ਰਮਦਾਸ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ ਤੇ ਹੋਰ। (27 ਅਕਤੂਬਰ)



ਸਿੱਖ ਫ਼ੋਰਮ ਅਤੇ ਸਿੱਖ ਵੈਲਫੇਅਰ ਐਸੋਸੀਏਸ਼ਨ ਕੋਲਕਤਾ ਵੱਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਹਿਯੋਗ ਨਾਲ ਲਗਾਏ ਗਏ 53ਵੇਂ ਗੁਰਮਤਿ ਸਿੱਖਿਆ ਕੈਂਪ ਦੇ ਮੁੱਖ ਸਮਾਗਮ ਗੁਰੂ ਨਾਨਕ ਸੈਕੰਡਰੀ ਸਕੂਲ ਰਾਂਚੀ (ਝਾਰਖੰਡ) ਵਿਖੇ ਭਾਗ ਲੈਣ ਵਾਲੇ ਬੱਚਿਆਂ ਨੂੰ ਸਨਮਾਨਿਤ ਕਰਨ ਸਮੇਂ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਅੰਤ੍ਰਿੰਗ ਮੈਂਬਰ ਸ. ਪਰਮਜੀਤ ਸਿੰਘ ਖਾਲਸਾ ਅਤੇ ਪ੍ਰਬੰਧਕ ਸਾਹਿਬਾਨ। (27 ਅਕਤੂਬਰ)



ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀਆਂ ਪਰਕਰਮਾਂ 'ਚ ਸਥਿਤ ਸ਼ਹੀਦ ਬਾਬਾ ਦੀਪ ਸਿੰਘ ਜੀ ਦੇ ਅਸਥਾਨ ਦੀ ਕਾਰਸੇਵਾ ਸਮੇਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਸੁਲਤਾਨ ਸਿੰਘ, ਸ੍ਰੀ ਹਰਿਮੰਦਰ ਸਾਹਿਬ ਦੇ ਵਧੀਕ ਮੁੱਖ ਗ੍ਰੰਥੀ ਗਿਆਨੀ ਅਮਰਜੀਤ ਸਿੰਘ, ਦਮਦਮੀ ਟਕਸਾਲ ਦੇ ਮੁੱਖੀ ਬਾਬਾ ਹਰਨਾਮ ਸਿੰਘ ਖਾਲਸਾ, ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਭਾਈ ਅਮਰਜੀਤ ਸਿੰਘ ਚਾਵਲਾ, ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਭਾਈ ਈਸ਼ਰ ਸਿੰਘ ਖਾਲਸਾ,ਭਾਈ ਸਾਹਿਬ ਭਾਈ ਪਿੰਦਰਪਾਲ ਸਿੰਘ, ਬਾਬਾ ਬੰਤਾ ਸਿੰਘ ਤੇ ਹੋਰ। (27 ਅਕਤੂਬਰ)



ਨਵੰਬਰ 1984 'ਚ ਦਿੱਲੀ ਸਮੇਤ ਦੇਸ਼ ਦੇ ਵੱਖ-ਵੱਖ ਸ਼ਹਿਰਾਂ ਵਿਚ ਹੋਏ ਸਿੱਖ ਕਤਲੇਆਮ ਦੇ ਸ਼ਹੀਦਾਂ ਦੀ ਯਾਦ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਦਰਬਾਰ ਸਾਹਿਬ ਸਮੂਹ ਸਥਿਤ ਗੁਰਦੁਆਰਾ ਝੰਡਾ ਬੁੰਗਾ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਸਮੇਂ ਅਰਦਾਸ 'ਚ ਸ਼ਾਮਲ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਵਧੀਕ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਕੁਲਵਿੰਦਰ ਸਿੰਘ ਰਮਦਾਸ, ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ ਅਤੇ ਸੰਗਤਾਂ। (27 ਅਕਤੂਬਰ)



ਸ੍ਰੀ ਦਰਬਾਰ ਸਾਹਿਬ ਸਮੂਹ ਸਥਿਤ ਗੁਰਦੁਆਰਾ ਝੰਡਾ ਬੁੰਗਾ ਸਾਹਿਬ ਵਿਖੇ ਸ਼ਹੀਦ ਭਾਈ ਬੇਅੰਤ ਸਿੰਘ ਦੇ ਸ਼ਹੀਦੀ ਦਿਹਾੜੇ ਮੌਕੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਸ਼ਹੀਦਾਂ ਦੇ ਪਰਿਵਾਰਕ ਮੈਂਬਰਾਂ ਨੂੰ ਸਿਰੋਪਾਓ ਦੇਣ ਸਮੇਂ ਸਿੰਘ ਸਾਹਿਬ ਗਿਆਨੀ ਅਮਰਜੀਤ ਸਿੰਘ, ਮੈਂਬਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸਕੱਤਰ ਸ. ਪ੍ਰਤਾਪ ਸਿੰਘ, ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ ਤੇ ਹੋਰ। (31 ਅਕਤੂਬਰ)



ਮੁੱਖ ਕਮਿਸ਼ਨਰ ਗੁਰਦੁਆਰਾ ਚੋਣਾਂ ਜਸਟਿਸ (ਸੇਵਾ ਮੁਕਤ) ਐਸਐਸ ਸਾਰੋਂ ਨਾਲ ਮੁਲਾਕਾਤ ਕਰਕੇ ਸ਼੍ਰੋਮਣੀ ਕਮੇਟੀ ਦੀਆਂ ਜਨਰਲ ਚੋਣਾਂ ਲਈ ਵੋਟਾਂ ਬਣਾਉਣ ਦੀ ਪ੍ਰਕਿਰਿਆ ਸਰਲ ਕਰਨ ਦੇ ਨਾਲ-ਨਾਲ ਸਮੇਂ ਵਿਚ ਵਾਧਾ ਕਰਨ ਦੀ ਮੰਗ ਕਰਨ ਸਮੇਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਮੈਂਬਰ ਭਾਈ ਰਜਿੰਦਰ ਸਿੰਘ ਮਹਿਤਾ, ਐਡਵੋਕੇਟ ਸ. ਭਗਵੰਤ ਸਿੰਘ ਸਿਆਲਕਾ, ਸ. ਸੁਰਜੀਤ ਸਿੰਘ ਭਿੱਟੇਵੱਡ, ਸ. ਸਤਵਿੰਦਰ ਸਿੰਘ ਟੌਹੜਾ ਤੇ ਸ. ਭੁਪਿੰਦਰ ਸਿੰਘ ਭਲਵਾਨ। (4 ਨਵੰਬਰ)



ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋਣ ਪੁੱਜੇ ਸੁਪਰੀਮ ਕੋਰਟ ਦੇ ਜਸਟਿਸ ਸੰਜੇ ਕਿਸ਼ਨ ਕੌਲ, ਪੰਜਾਬ ਹਰਿਆਣਾ ਹਾਈਕੋਰਟ ਦੇ ਕਾਰਜਕਾਰੀ ਚੀਫ਼ ਜਸਟਿਸ ਰਿਤੂ ਬਾਹਰੀ, ਜਸਟਿਸ ਗੁਰਮੀਤ ਸਿੰਘ ਸੰਧਾਵਾਲੀਆ, ਜਸਟਿਸ ਅਰੁਣ ਪੱਲੀ, ਜਸਟਿਸ ਅਮਨ ਚੌਧਰੀ, ਜਸਟਿਸ ਹਰਪ੍ਰੀਤ ਕੌਰ, ਜਸਟਿਸ ਹਰਮਨ ਸਿੰਘ ਸੇਠੀ ਅਤੇ ਰਾਸ਼ਟਰੀ ਕਾਨੂੰਨੀ ਸੇਵਾਵਾਂ ਅਥਾਰਟੀ ਦੇ ਮੈਂਬਰ ਸਕੱਤਰ ਸੰਤੋਸ਼ ਸਨੇਹੀ ਮਾਨ ਨੂੰ ਸ੍ਰੀ ਦਰਬਾਰ ਸਾਹਿਬ ਦੇ ਸੂਚਨਾ ਕੇਂਦਰ ਵਿਖੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਮਾਡਲ ਦੇ ਕੇ ਸਨਮਾਨਿਤ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਮੈਂਬਰ ਭਾਈ ਰਜਿੰਦਰ ਸਿੰਘ ਮਹਿਤਾ, ਐਡਵੋਕੇਟ ਸ. ਭਗਵੰਤ ਸਿੰਘ ਸਿਆਲਕਾ, ਸ. ਸੁਰਜੀਤ ਸਿੰਘ ਭਿੱਟੇਵਡ, ਸਕੱਤਰ ਸ. ਪ੍ਰਤਾਪ ਸਿੰਘ, ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ ਤੇ ਹੋਰ।(4 ਨਵੰਬਰ)



ਸ਼੍ਰੋਮਣੀ ਗੁ: ਪ੍ਰ: ਕਮੇਟੀ ਤੋਂ ਸੇਵਾ ਮੁਕਤ ਹੋਏ ਇੰਚਾਰਜ ਸ. ਹਰਪਾਲ ਸਿੰਘ ਭੂਰਾਕੋਹਨਾ ਤੇ ਸ. ਕੁਲਵਿੰਦਰ ਸਿੰਘ ਨੂੰ ਸਨਮਾਨਿਤ ਕਰਨ ਸਮੇਂ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ, ਵਧੀਕ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਤੇਜਿੰਦਰ ਸਿੰਘ ਪੱਡਾ, ਮੀਤ ਸਕੱਤਰ ਸ. ਜਸਵਿੰਦਰ ਸਿੰਘ ਜੱਸੀ, ਪ੍ਰੋ. ਸੁਖਦੇਵ ਸਿੰਘ, ਸ. ਬਲਵਿੰਦਰ ਸਿੰਘ ਖੈਰਾਬਾਦ, ਸ. ਮਨਜੀਤ ਸਿੰਘ ਤਲਵੰਡੀ, ਸੁਪਰਡੈਂਟ ਸ. ਰਾਜਿੰਦਰ ਸਿੰਘ ਰੂਬੀ ਅਟਾਰੀ ਤੇ ਹੋਰ। (31 ਅਕਤੂਬਰ)

(ਪੰਨਾ ੧੯ ਦਾ ਬਾਕੀ)
ਦੇ ਲਾਲਚ ਜਾਂ ਸ਼ਹਿਜ਼ਾਦਾ ਬਣ ਕੇ ਜੀਣ ਨੂੰ ਤੇ ਮਿਲਖਾਂ, ਦੌਲਤਾਂ ਤੋਂ ਪ੍ਰਭਾਵਿਤ ਹੋਣਾ ਜਾਂ ਨਿੱਜੀ ਲਾਲਚ ਰੱਖਣਾ-ਸੰਪੂਰਨ ਰੂਪ ਵਿਚ ਤਿਆਗਣਾ ਹੈ।

ਗੁਰਸਿੱਖ ਸ੍ਵੈ-ਪ੍ਰਬੰਧਕ ਪਹਿਲੇ ਹੈ ਤੇ ਉਹ ਗੁਰੂ-ਵਿਧਾਨ ਅਨੁਸਾਰ ਚਲਦਾ ਹੈ। ਜੇ ਸੰਸਥਾ ਵਿਧਾਨ, ਗੁਰੂ ਵਿਧਾਨ ਦਾ ਅਨੁਸਾਰੀ ਹੈ, (ਜੋ ਕਿ ਅਸਲੋਂ ਸਹੀ ਹੈ) ਤਾਂ ਸਿੱਖ ਇਸ ਦੇ ਲਈ ਸਭ ਕੁਝ (ਨਿੱਜੀ ਸੁੱਖ, ਸੰਸਾਰਕ ਸੋਭਾ ਦੀ ਪ੍ਰਾਪਤੀ, ਵਡਿਆਈ ਤੇ ਮਾਲ ਧਨ) ਵਾਰ ਕੇ ਆਪਣਾ ਜੀਵਨ ਲਗਾ ਦਿੰਦਾ ਹੈ। ਉਹ ਸੰਸਥਾ, ਜੋ ਗੁਰੂ-ਵਿਧਾਨ ਅਨੁਸਾਰ ਚਲਦੀ ਹੈ, ਅਤਿ ਭਾਗਸ਼ਾਲੀ ਹੋਵੇਗੀ ਤੇ ਸੰਸਾਰੀ ਸਫਲਤਾ ਦੀ ਚੋਟੀ 'ਤੇ ਵੀ ਜਾਏਗੀ ਕਿਉਂਕਿ ਉਸ ਦੇ ਗੁਰਸਿੱਖ ਪ੍ਰਬੰਧਕ ਆਪਣੀ ਜਾਨ, ਪਰਿਵਾਰ ਤੇ ਪ੍ਰਾਪਤੀ ਦੀ ਪਰਵਾਹ ਕੀਤੇ ਬਿਨਾਂ ਚਾਲਕ ਬਣ ਜਾਣਗੇ। ਐਸੇ ਕਾਮੇ ਤੇ ਪ੍ਰਬੰਧਕ, ਉਸ ਸੰਸਥਾ ਨੂੰ ਚਲਾਉਣ ਦਾ ਮਾਣ ਬਣਨਗੇ; ਉਸ ਦੀ ਜਾਨ ਬਣਨਗੇ।

ਡੇਹਰਾਦੂਨ ਦਾ ਇਕ ਰਾਜਕੀ ਬੱਸ ਦਾ ਡਰਾਈਵਰ (੧੯੮੫-੮੬ ਈ. ਵਿਚ) ਸ. ਜੈਦੇਵ ਸਿੰਘ, ਚਲਦੀ ਬੱਸ ਨੂੰ ਬ੍ਰੇਕ ਲਾ ਕੇ ਬੈਠਿਆ ਰਹਿੰਦਾ ਸੀ, ਭਾਵੇਂ ਉਹ ਪਹਾੜੀ ਉਚਾਈ ਵੱਲ ਚੜ੍ਹਦੀ ਹੋਵੇ - ਜੇ ਕੋਈ ਸਿਗਰਟ-ਤਮਾਕੂ ਪੀਣਾ ਸ਼ੁਰੂ ਕਰ ਦਿੰਦਾ ਜਾਂ ਪੀਣਾ ਬੰਦ ਨਹੀਂ ਕਰਦਾ ਸੀ। ਜੈਦੇਵ ਸਿੰਘ ਬੋਲਦਾ ਨਹੀਂ ਸੀ; ਸਾਰੀ ਬੱਸ ਦੀਆਂ ਸਵਾਰੀਆਂ ਤੇ ਕੰਡਕਟਰ ਬੋਲਦੇ "ਬੀੜੀ-ਤਮਾਕੂ ਬੰਦ ਕਰੋ", "ਸਰਦਾਰ ਜੀ ਨਹੀਂ ਚਲੇਂਗੇ ਆਗੇ।" ਇਹ ਪ੍ਰਬੰਧ ਦੀ ਕੁਸ਼ਲਤਾ ਹੈ।

ਇੱਕ ਗੁਰ ਪਿਆਰੇ ਨੂੰ ਪੜਤਾਲ ਵਿਚ ਪੁੱਛਿਆ ਗਿਆ "ਜੇ ਤੁਸੀਂ ੭੦% ਵੀ ਫਾਈਲ ਵਿਚ ਸੱਚ ਲਿਖਿਆ ਹੈ, ਤਾਂ ਤੁਹਾਡੇ ਖਿਲਾਫ ਕਾਰਵਾਈ ਨਹੀਂ ਹੋਵੇਗੀ।" ਉਸ ਦਾ ਉੱਤਰ ਸੀ ਕਿ "ਸਿੱਖ ਸੱਚਾ ਹੁੰਦਾ ਹੈ। ਸੱਚ ੧੦੦% ਹੀ ਸੱਚ ਹੁੰਦਾ ਹੈ। ੯੯% ਸੱਚ ਵੀ ਝੂਠ ਤੇ ਮਿਲਾਵਟ ਹੋਵੇਗਾ।" ਦੇਸ਼ ਦੇ ਪ੍ਰਧਾਨ ਮੰਤਰੀ ਨੇ ਫਾਈਲ ਵਿਚ ਉਸ ਦੇ ਹੱਕ ਵਿਚ ਲਿਖਿਆ, ਜਦਕਿ ਸੈਂਕੜੇ ਪੰਨਿਆਂ ਦੀ ਫਾਈਲ, ਉਸ ਉਤੇ ਨਿਰਮੂਲ, ਬਿਨਾਂ ਸਬੂਤ ਦੇ ਦੋਸ਼ਾਂ ਨਾਲ ਦਫ਼ਤਰੀ ਬਾਬੂਆਂ ਤੇ ਅਫ਼ਸਰਾਂ ਨੇ ਭਰੀ ਹੋਈ ਸੀ। ਇਹੋ ਜਿਹੇ ਪ੍ਰਬੰਧਕ ਆਪਣੇ ਆਪੇ ਦੇ ਸੱਚ ਦੇ ਮਾਲਕ, ਕਿਸੇ ਵੀ ਸੰਸਥਾ ਵਿਚ ਸੰਸਥਾ ਨੂੰ ਸਫ਼ਲਤਾ ਵੱਲ ਲਿਜਾਣ ਦੀ ਯੋਗਤਾ ਰੱਖਦੇ ਹਨ।

ਗੁਣਵੰਤ ਪ੍ਰਬੰਧਕ ਦੀ ਪਹਿਲੀ ਤੋਂ ਪਹਿਲੀ ਯੋਗਤਾ ਉਸ ਦਾ ਆਪਣਾ ਸੱਚਾ ਸੁੱਚਾ ਗੁਰੂ ਆਸ਼ੇ ਅਨੁਸਾਰ ਚੱਲਣ ਵਾਲਾ ਜੀਵਨ ਹੈ। ਮੈਂ ਦੋ ਹੋਰ ਅਫ਼ਸਰ ਪ੍ਰਬੰਧਕਾਂ ਨੂੰ ਜਾਣਦਾ ਹਾਂ, ਜਿਨ੍ਹਾਂ ਦੇ ਉਚ-ਅਫਸਰਾਂ ਨੇ ਉਨ੍ਹਾਂ ਨੂੰ ਸਰਕਾਰੀ ਨੌਕਰੀ ਵਿਚ ਖੂਬ ਤੰਗ ਕੀਤਾ। ਉਨ੍ਹਾਂ ਨੂੰ ਅਤੇ ਉਨ੍ਹਾਂ ਦੇ ਪਰਿਵਾਰਾਂ ਨੂੰ ਔਖ ਦਿੱਤੇ। ਪਰ ਉਨ੍ਹਾਂ ਅੱਗੋਂ ਕਿਹਾ, "ਸਾਡੇ ਤੋਂ ਸਭ ਕੁਝ ਲੈ ਸਕਦੇ ਹੋ, ਕੁਝ ਵੀ ਕਰ ਸਕਦੇ ਹੋ ਪਰ ਸਾਡੀ ਸਦੀਵੀ ਖੁਸ਼ੀ ਖੋਹ ਨਹੀਂ ਸਕੋਗੇ!"

ਸੋ ਸੱਚਾ-ਸੁੱਚਾ ਨਿੱਜੀ ਜੀਵਨ-ਪ੍ਰਬੰਧ ਹੀ ਗੁਣਵੰਤ ਪ੍ਰਬੰਧਕ ਦੀ ਅਸਲ ਯੋਗਤਾ ਹੈ। ਇਹ ਕਿਸੇ ਵੀ ਸੰਸਥਾ ਦਾ ਮਾਣ ਤੇ ਤਾਣ ਬਣਨਗੇ। ਉਹ ਸਰਕਾਰੀ, ਵਿਹਾਰੀ ਤੇ ਕਾਰੋਬਾਰੀ ਜੀਵਨ ਨੂੰ ਸੱਚ ਨਾਲ ਨਿਭਾਉਂਦੇ ਹਨ ਤੇ ਇੰਵ ਕੁਸ਼ਲਤਾ ਦਾ ਸਿਖਰ ਦਿੰਦੇ ਹਨ। ਕੁਸ਼ਲਤਾ ਤੇ ਸੱਚੀ ਅਧਿਆਤਮਿਕਤਾ ਦਾ ਸੁਮੇਲ ਹੋਵੇ, ਦਾ ਇਹ ਭਾਵ ਕਦਾਚਿਤ ਹੀ ਨਹੀਂ ਕਿ ਉਹ ਆਪਣੀ ਫਰਜ਼ ਦੀ ਪਕਿਆਈ ਨਹੀਂ ਰੱਖਣਗੇ। ਇਮਾਨਦਾਰੀ ਤੇ ਜ਼ਿੰਮੇਵਾਰੀ, ਉਨ੍ਹਾਂ ਦੇ ਚਰਿੱਤਰ ਦਾ ਹਿਸਾ ਬਣ ਕੇ ਆਉਣਗੇ ਤੇ ਰਹਿਣਗੇ। ਫਟਣਰ ਢ. ਧਰੁਚਕਣਰ ਨੇ ਆਪਣੀ ਪੁਸਤਕ ੌਉਨਓਗਨਿਗ ਡੋਰ ਟਹਣ ਢੁਟੁਰਣ (Tata McGraw Hill, ੧੯੯੩) ਵਿਚ ਤਿੰਨ ਚੈਪਟਰ (ਪੰਨਾ ੨੦੩-੨੩੪) ਲਿਖੇ ਹਨ ਕਿ ਕਿਵੇਂ ਲਾਭ ਤੋਂ ਰਹਿਤ ਸੰਸਥਾਵਾਂ, ਵਪਾਰੀ ਸੰਸਥਾਵਾਂ ਨੂੰ ਸੇਧ ਦੇ ਕੇ ਸਿਖਾ ਰਹੀਆਂ ਹਨ?

ਗੁਣਵੰਤ ਪ੍ਰਬੰਧਕ, ਜੋ ਗੁਰਮਤਿ ਸੰਸਥਾਵਾਂ ਵਿਚ ਰਹਿੰਦੇ ਹੋਏ, ਨਿੱਜ ਦੇ ਪ੍ਰਬੰਧ ਨੂੰ ਜਾਣਦਾ ਹੈ, ਉਹ ਤਾਂ ਲਾਭ-ਰਹਿਤ ਦਾਨ ਸੰਸਥਾਵਾਂ ਤੋਂ ਵੀ ਉੱਪਰ ਦੀਆਂ, ਨਾਮ-ਭਰਪੂਰ ਹਉਮੈਂ-ਮਾਣ ਰਹਿਤ ਟੀਸੀਆਂ 'ਤੇ ਵਿਚਰਦਾ ਹੈ। ਉਹ ਜੀਵਨ ਦੇ ਸੁੱਖ ਤੇ ਸੰਸਥਾ ਦੇ ਸੁੱਖਾਂ ਦਾ ਸਾਖੀ ਹੈ। ਉਸ ਦੀ ਜੀਵਕਾ ਕਰਨੀ ਭਗਤ ਨਾਮਦੇਵ ਜੀ ਦੇ ਬਚਨ 'ਤੇ ਪੂਰੇ ਉਤਰਦੀ ਹੈ:

*ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੩੭੫)*

**ਖਾਸ ਯੋਗਤਾਵਾਂ ਤੇ ਜ਼ਿੰਮੇਵਾਰੀਆਂ**

ਨਿਮਰਤਾ, ਇਮਾਨਦਾਰੀ, ਲਿਆਕਤ, ਸੁਹਿਰਦਤਾ (sincerity), ਵਚਨਬੱਧਤਾ ਤੇ ਸਰਬੱਤ ਦਾ (ਵਿਸ਼ੇਸ਼ ਕਰ ਗ਼ਰੀਬਾਂ ਦਾ) ਭਲਾ ਆਦਿ, ਉਸ ਅੰਦਰ, ਉਸ ਦੇ ਆਪਣੇ ਜੀਵਨ ਦੇ ਨਿੱਜੀ-ਪ੍ਰਬੰਧ ਵਿਚ ਪੈ ਚੁੱਕੀਆਂ ਖੂਬੀਆਂ ਹਨ, ਉਸ ਦੇ ਅੰਤਹਕਰਣ ਵਿਚ ਘੁਲ ਮਿਲੀਆਂ ਹਨ। ਸਹੀ ਸੰਸਾਰੀ ਡਿਗਰੀਆਂ, ਮਿਹਨਤਾਂ, ਸਮੇਂ ਅਨੁਸਾਰ ਕਾਰਜਪ੍ਰਣਾਲੀ ਤੇ ਅੰਦਰਲੀ ਲਗਨ ਨਾਲ ਸੰਸਥਾ ਦੇ ਬਾਹਰੀ ਉਦੇਸ਼ਾਂ ਦੀ ਪ੍ਰਾਪਤੀ ਦੇ ਯਤਨ-ਉਸ ਦੇ ਮੁਖ ਰੂਪ ਵਿਚ, ਬਾਹਰ ਦਿਸਦੇ ਸੰਕੇਤ ਹਨ। ਪਰ ੧੦੦% ਸੱਚ ਤਾਂ ਉਸ ਦੇ ਅੰਦਰ ਵਸਦਾ ਵੀ ਹੈ ਤੇ ਵਰਤਦਾ ਵੀ ਹੈ।

ਕੀ ਇਹ ਸਭ ਕੁਝ ਸੰਭਵ ਹੈ? ਕੀ ਅੱਜ ਦੇ ਯੁੱਗ ਵਿਚ ਇਹੋ ਜਿਹੇ ਪ੍ਰਬੰਧਕ ਮਿਲਦੇ ਹਨ? ਇਸ ਸਬੰਧ ਵਿਚ ਸ. ਨਰਾਇਣ ਸਿੰਘ, ਸਾਬਕਾ ਮੈਨੇਜਰ, ਸ੍ਰੀ ਨਨਕਾਣਾ ਸਾਹਿਬ, ਜਿਨ੍ਹਾਂ ਨੂੰ ਮੈਂ ਨਿੱਜੀ ਤੌਰ 'ਤੇ ਜਾਣਦਾ ਰਿਹਾ ਹਾਂ, ਨੇ ਆਪਣੀ ਹੱਡਬੀਤੀ ਬਾਰੇ ਕੁਝ ਲਿਖਿਆ ਹੈ, ਜਦੋਂ ਉਹ ਹਾਲੇ ਵਿਦਿਆਰਥੀ ਸਨ। ਉਨ੍ਹਾਂ ਦੇ ਸ਼ਬਦ ਹੇਠ ਲਿਖੇ ਹਨ:

"੧੯੧੯ ਵਿਚ ਮੈਂ ਨੌਵੀਂ ਵਿਚ ਪੜ੍ਹਦਾ ਸੀ ਕਿ ਇਕ ਜਮਾਤੀ ਨਾਲ ਅੰਮ੍ਰਿਤਸਰ ਤੋਂ ਚੱਲ ਕੇ ਰਾਤ ਦੇ ਸਾਢੇ ਗਿਆਰਾਂ ਵਜੇ ਮੁਲਤਾਨ ਸ਼ਹਿਰ ਦੇ ਗੁਰਦੁਆਰਾ ਭਾਈ ਦਿਆਲ ਵਿਖੇ ਪਹੁੰਚਿਆ। ਗੁਰਦੁਆਰੇ ਦਾ ਬੂਹਾ ਇਕ ਬਜ਼ੁਰਗ ਸੇਵਾਦਾਰ ਨੇ ਖੋਲ੍ਹਿਆ। ਲੰਗਰ ਛਕਾਇਆ ਅਤੇ ਮੰਜੀ ਡਾਹ ਕੇ ਅਰਾਮ ਕਰਨ ਲਈ ਕਿਹਾ। ਥਕਾਵਟ ਕਾਰਨ ਝੱਟ ਨੀਂਦ ਆ ਗਈ ਪਰ ਕੁੱਝ ਸਮੇਂ ਬਾਅਦ ਨੀਂਦ ਖੁੱਲ੍ਹੀ ਤਾਂ ਦੇਖਿਆ ਕਿ ਜਿਸ ਬਜ਼ੁਰਗ ਨੇ ਦਰਵਾਜ਼ਾ ਖੋਲ੍ਹਿਆ ਸੀ, ਉਹ ਮੇਰੀਆਂ ਲੱਤਾਂ ਘੁੱਟ ਰਿਹਾ ਸੀ। ਬਜ਼ੁਰਗ ਨੂੰ ਲੱਤਾਂ ਨਾ ਘੁੱਟਣ ਦੀ ਬੇਨਤੀ ਕੀਤੀ ਤਾਂ ਉਸ ਨੇ ਕਿਹਾ ਮੇਰੇ ਬੁੱਢੇ ਹੱਡ ਹੋਰ ਕਿਸ ਕੰਮ ਦੇ ਹਨ? ਵਾਰ-ਵਾਰ ਮਿੰਨਤ ਕਰਕੇ ਉਸ ਬਜ਼ੁਰਗ ਨੂੰ ਲੱਤਾਂ ਘੁੱਟਣ ਤੋਂ ਹਟਾਇਆ ਤਾਂ ਉਹ ਮੇਰੇ ਨਾਲ ਦੇ ਮੰਜੇ 'ਤੇ ਸੁਤੇ ਪਏ ਜਮਾਤੀ ਦੀਆਂ ਲੱਤਾਂ ਘੁੱਟਣ ਲੱਗ ਪਿਆ।

ਇਹੋ ਜਿਹੇ ਪ੍ਰਬੰਧਕ ਕਿਵੇਂ ਸਿਰਜੀਏ? ਕਿਵੇਂ ਲੱਭੀਏ? ਕਿਵੇਂ ਘੜੀਏ? ਤੇ ਕਿਵੇਂ ਸੰਭਾਲੀਏ? ਇਹ ਹਾਲੇ ਵੱਡੇ ਪ੍ਰਸ਼ਨ ਪਏ ਹਨ। ਇਹ ਵੱਡੇ ਉੱਤਰ ਮੰਗਦੇ ਹਨ। ਪਰ ਇਹ ਔਖੇ ਨਹੀਂ ਹਨ। ਕੀ ਅਸੀਂ ਆਪ ਇਹੋ ਜਿਹੀਆਂ ਸੰਸਥਾਵਾਂ ਚਾਹੁੰਦੇ ਹਾਂ? ਕੀ ਅਸੀਂ ਇਹੋ ਜਿਹੀਆਂ ਸੰਸਥਾਵਾਂ ਸਿਰਜਣ ਲਈ ਤਿਆਰ ਹਾਂ? ਕੀ ਅਸੀਂ ਆਪ ਆਪਣਾ ਨਿੱਜੀ-ਪ੍ਰਬੰਧ ਸਤਿਗੁਰੂ ਦੇ ਆਸ਼ੇ ਅਨੁਸਾਰ ਆਪ ਘੜ ਰਹੇ ਹਾਂ? ਕੀ ਅਸੀਂ ਆਪ ਹੀ ਨਿੱਜੀ ਸੰਸਾਰੀ, ਵਿਹਾਰੀ ਤੇ ਪਰਿਵਾਰੀ ਲੋਭ ਵਿਚ ਤਾਂ ਨਹੀਂ ਲੱਗੇ ਹੋਏ? ਆਓ! ਮਨਬਿਰਤੀ ਨੂੰ ਝੰਜੋੜਨ ਵਾਲੇ ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਪਹਿਲੇ ਆਪਣੇ ਆਪ ਨੂੰ ਦੇਣ ਦੀ ਸਮਰਥਾ ਕਰੀਏ ਤਾਂ ਹੀ ਗੁਰੂ ਜੀ ਨੇ ਲਿਖਿਆ ਹੈ:

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੦੨)*

# ਸ਼੍ਰੋਮਣੀ ਕਮੇਟੀ ਖ਼ਬਰਨਾਮਾ

## ਸ਼੍ਰੋਮਣੀ ਕਮੇਟੀ ਵੱਲੋਂ ਉਚੇਰੀ ਸਿੱਖਿਆ ਦੀ ਅਜੋਕੀ ਸਥਿਤੀ ਬਾਰੇ ਦੋ-ਰੋਜ਼ਾ ਕਾਨਫਰੰਸ ਦਾ ਆਗਾਜ਼

### ਸਰਕਾਰਾਂ ਦੀ ਸਿੱਖਿਆ ਪ੍ਰਤੀ ਗੈਰ ਸੰਜੀਦਗੀ ਅਜੋਕੀ ਪੀੜ੍ਹੀ ਦੇ ਭਵਿੱਖ ਨਾਲ ਕਰ ਰਹੀ ਹੈ ਖਿਲਵਾੜ- ਐਡਵੋਕੇਟ ਧਾਮੀ

ਫ਼ਤਹਿਗੜ੍ਹ ਸਾਹਿਬ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਉਚੇਰੀ ਸਿੱਖਿਆ ਦੀ ਅਜੋਕੀ ਸਥਿਤੀ, ਮੌਜੂਦਾ ਸਮੱਸਿਆਵਾਂ ਅਤੇ ਸੰਭਾਵੀ ਹੱਲ ਵਿਸ਼ੇ 'ਤੇ ਕਰਵਾਈ ਜਾ ਰਹੀ ੨ ਰੋਜ਼ਾ ਵਿਦਿਅਕ ਕਾਨਫਰੰਸ ਦਾ ਆਗਾਜ਼ ਕੀਤਾ ਗਿਆ। ਬਾਬਾ ਬੰਦਾ ਸਿੰਘ ਬਹਾਦਰ ਇੰਜੀਨੀਅਰਿੰਗ ਕਾਲਜ ਸ੍ਰੀ ਫ਼ਤਹਿਗੜ੍ਹ ਸਾਹਿਬ ਦੇ ਗਿਆਨੀ ਦਿੱਤ ਸਿੰਘ ਆਡੋਟੋਰੀਅਮ ਵਿਚ ਹੋਈ ਇਸ ਵਿਦਿਅਕ ਕਾਨਫਰੰਸ ਵਿਚ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਸਮੇਤ ਪ੍ਰਮੁੱਖ ਸ਼ਖ਼ਸੀਅਤਾਂ ਅਤੇ ਉੱਘੇ ਵਿਦਵਾਨਾਂ ਨੇ ਸ਼ਿਰਕਤ ਕੀਤੀ। ਕਾਨਫਰੰਸ ਨੂੰ ਸੰਬੋਧਨ ਕਰਦਿਆਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਮੌਜੂਦਾ ਸਮੇਂ ਅੰਦਰ ਸਰਕਾਰਾਂ ਵੱਲੋਂ ਸਿੱਖਿਆ ਦੇ ਖੇਤਰ ਵਿਚੋਂ ਹੱਥ ਪਿੱਛੇ ਖਿੱਚਣ ਨੂੰ ਘਾਤਕ ਕਰਾਰ ਦਿੰਦਿਆਂ ਕਿਹਾ ਕਿ ਸਰਕਾਰਾਂ ਵੱਲੋਂ ਬਣਾਈਆਂ ਨੀਤੀਆਂ ਨੇ ਸਿੱਖਿਆ ਦਾ ਵੱਡਾ ਨੁਕਸਾਨ ਕੀਤਾ ਹੈ। ਸਰਕਾਰਾਂ ਵੱਲੋਂ ਸਿੱਖਿਆ ਅਦਾਰਿਆਂ ਦੀਆਂ ਗ੍ਰਾਂਟਾਂ ਘਟਾਉਣੀਆਂ ਅਤੇ ਘੱਟਗਿਣਤੀਆਂ ਦੀ ਸਕਾਲਰਸ਼ਿਪ ਨੂੰ ਬੰਦ ਕਰਨਾ ਵੱਡੀ ਚਿੰਤਾ ਦਾ ਵਿਸ਼ਾ ਹੈ। ਉਨ੍ਹਾਂ ਕਿਹਾ ਕਿ ਸਰਕਾਰਾਂ ਦੀ ਸਿੱਖਿਆ ਪ੍ਰਤੀ ਗੈਰ-ਸੰਜੀਦਗੀ ਅਜੋਕੀ ਪੀੜ੍ਹੀ ਦੇ ਭਵਿੱਖ ਨਾਲ ਖਿਲਵਾੜ ਕਰ ਰਹੀ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਅਜਿਹੀਆਂ ਕਾਨਫਰੰਸਾਂ ਵਿਚ ਸੰਵਾਦ ਰਾਹੀਂ ਸਰਕਾਰਾਂ ਦੇ ਮਨਸੂਬਿਆਂ ਨੂੰ ਜਗ-ਜਾਹਿਰ ਕਰਨਾ ਸਮੇਂ ਦੀ ਵੱਡੀ ਲੋੜ ਹੈ। ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਸਿੱਖਿਆ ਨੀਤੀ ਨੂੰ ਬਦਲ ਕੇ ਸਰਕਾਰਾਂ ਵੱਲੋਂ ਸਾਡੇ ਖਿੱਤੇ ਅਤੇ ਭਾਸ਼ਾ 'ਤੇ ਹਮਲੇ ਕਰਕੇ ਸਾਨੂੰ ਵਿਰਸੇ ਤੋਂ ਨਿਖੇੜਨ ਦੀ ਕੋਸ਼ਿਸ਼ ਵੀ ਕੀਤੀ ਜਾ ਰਹੀ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਸਰਕਾਰਾਂ ਦੇ ਅਜਿਹੇ ਹਮਲਿਆਂ ਨੂੰ ਰੋਕਣ ਲਈ ਸਾਨੂੰ ਧਾਰਮਿਕ ਫਲਸਫੇ 'ਤੇ ਰਹਿੰਦਿਆਂ ਆਪਣੀ ਅਜੋਕੀ ਪੀੜ੍ਹੀ ਨੂੰ ਅਜਿਹਾ ਮਾਰਗ ਦਿਖਾਉਣਾ ਹੋਵੇਗਾ, ਜਿਸ ਨਾਲ ਸਾਡੀ ਭਾਸ਼ਾ, ਸਿਧਾਂਤ ਅਤੇ ਫ਼ਲਸਫ਼ਾ ਬਚਿਆ ਰਹਿ ਸਕੇ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਸਾਨੂੰ ਉੱਚ ਸਿੱਖਿਆ ਪ੍ਰਤੀ ਸੰਜੀਦਾ ਰਹਿਣ ਦੇ ਨਾਲ-ਨਾਲ ਆਪਣੇ ਯਤਨਾਂ ਨੂੰ ਹੋਰ ਤੇਜ਼ ਕਰਨਾ ਹੋਵੇਗਾ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ ਨੇ ਆਪਣੇ ਸਵਾਗਤੀ ਭਾਸ਼ਣ 'ਚ ਕਿਹਾ ਕਿ ਸਿੱਖਾਂ ਦੀ ਸਿਰਮੌਰ ਸੰਸਥਾ ਨੇ ਜਿਥੇ ਸਿੱਖ ਫ਼ਲਸਫ਼ੇ ਦੀ ਰੌਸ਼ਨੀ ਵਿਚ ਧਰਮ ਦੇ ਪ੍ਰਚਾਰ ਪ੍ਰਸਾਰ ਲਈ ਕਾਰਜ ਕੀਤੇ ਹਨ, ਉਥੇ ਹੀ ਸਿੱਖਿਆ ਦੇ ਖੇਤਰ ਵਿਚ ਵੀ ਜ਼ਿਕਰਯੋਗ ਪ੍ਰਾਪਤੀਆਂ ਕੀਤੀਆਂ ਹਨ। ਉਨ੍ਹਾਂ ਕਿਹਾ ਕਿ ਅੱਜ ਵਿਦਿਅਕ ਤੌਰ 'ਤੇ ਵੀ ਸਾਡੀ ਭਾਸ਼ਾ, ਸੰਸਕ੍ਰਿਤੀ ਅਤੇ ਪਹਿਰਾਵੇ

'ਤੇ ਵੱਡੇ ਹਮਲੇ ਹੋ ਰਹੇ ਹਨ। ਭਾਈ ਗਰੇਵਾਲ ਨੇ ਕਿਹਾ ਕਿ ਅੱਜ ਦੀ ਇਹ ਵਿਦਿਅਕ ਕਾਨਫਰੰਸ ਸਿੱਖਿਆ ਦੇ ਖੇਤਰ ਵਿਚ ਭਵਿੱਖ ਲਈ ਨੀਤੀ ਨਿਰਾਧਰਤ ਕਰਨ ਵਿਚ ਸਹਾਈ ਹੋਵੇਗੀ।

ਇਸੇ ਦੌਰਾਨ ਪ੍ਰੋਫੇਸਰ ਡਾ. ਰਾਜੇਸ਼ ਗਿੱਲ ਨੇ ਆਪਣੇ ਕੁੰਜੀਵਤ ਭਾਸ਼ਣ ਵਿਚ ਪੰਜਾਬ ਦੇ ਕਾਲਜਾਂ ਅੰਦਰ ਸਿੱਖਿਆ ਨੂੰ ਹੋਰ ਵੀ ਤਰਾਸ਼ਣ 'ਤੇ ਜ਼ੋਰ ਦਿੰਦਿਆਂ ਕਿਹਾ ਕਿ ਅਗਾਂਹਵਧੂ ਸੋਚ ਰੱਖ ਕੇ ਚੰਗੀ ਸਿੱਖਿਆ ਦੇ ਨਾਲ-ਨਾਲ ਸਕਿੱਲ ਦਾ ਹੋਣਾ ਸਮੇਂ ਦੀ ਵੱਡੀ ਲੋੜ ਹੈ। ਉਨ੍ਹਾਂ ਕਿਹਾ ਕਿ ਸਿੱਖਿਆ ਨੂੰ ਤਾਂ ਹੀ ਅੱਗੇ ਲਿਜਾਇਆ ਜਾ ਸਕਦਾ ਹੈ, ਜੇਕਰ ਇਸ ਨੂੰ ਰਾਜਨੀਤਕ ਪ੍ਰਭਾਵ ਤੋਂ ਬਾਹਰ ਰੱਖਿਆ ਜਾਵੇ। ਉਨ੍ਹਾਂ ਕਿਹਾ ਕਿ ਸਿੱਖਿਆ ਸਿਸਟਮ ਦਾ ਡਾਵਾਂਡੋਲ ਹੋਣ ਦਾ ਕਾਰਨ ਸਾਡੀਆਂ ਕਦਰਾਂ ਕੀਮਤਾਂ ਦਾ ਬਦਲਣਾ ਵੀ ਹੈ।

ਇਸ ਉਪਰੰਤ ਪ੍ਰੋ. ਨਵਰੀਤ ਕੌਰ ਨੇ ਉਚੇਰੀ ਸਿੱਖਿਆ ਦੀਆਂ ਭਵਿੱਖ ਲਈ ਕੁਝ ਚੁਣੌਤੀਆਂ ਬਾਰੇ ਗੱਲ ਕਰਦਿਆਂ ਕਿਹਾ ਕਿ ਨੈਸ਼ਨਲ ਐਜੂਕੇਸ਼ਨ ਪਾਲਿਸੀ ਸਾਡੇ ਲਈ ਕਈ ਚੁਣੌਤੀਆਂ ਲੈ ਕੇ ਆਵੇਗੀ। ਸਰਕਾਰਾਂ ਵੱਲੋਂ ਸਿੱਖਿਆ ਸਿਸਟਮ ਵਿਚ ਕੀਤੇ ਬਦਲਾਵ ਸਾਡੇ ਸਾਰੇ ਤਾਣੇ ਬਾਣੇ ਨੂੰ ਉਲਝਾਉਣ ਵਾਲੇ ਹਨ। ਉਨ੍ਹਾਂ ਕਿਹਾ ਕਿ ਦਰਪੇਸ਼ ਚੁਣੌਤੀਆਂ ਕਾਰਨ ਆਉਣ ਵਾਲੇ ਕੁਝ ਸਾਲਾਂ ਵਿਚ ਸਾਡੀ ਇਕ ਪੀੜ੍ਹੀ ਮੌਜੂਦਾ ਮਾਹੌਲ ਵਿੱਚੋਂ ਗਾਇਬ ਹੁੰਦੀ ਦਿਖਾਈ ਦੇਵੇਗੀ। ਇਸੇ ਦੌਰਾਨ ਪੈਨਲ ਚਰਚਾ ਵਿਚ ਡਾ. ਜੈਰੂਪ ਸਿੰਘ, ਡਾ. ਗੁਰਮੋਹਨ ਸਿੰਘ ਵਾਲੀਆ, ਡਾ. ਪਰਵਿੰਦਰ ਸਿੰਘ, ਸ. ਕਾਹਨ ਸਿੰਘ ਪੰਨੂ, ਸ. ਸਤਨਾਮ ਸਿੰਘ ਮਾਣਕ, ਡਾ. ਵਰਿੰਦਰਪਾਲ ਸਿੰਘ, ਸ. ਐਸ. ਐਚ. ਚੀਮਾ, ਡਾ. ਪ੍ਰਿਤਪਾਲ ਸਿੰਘ, ਸ. ਤੇਜਦੀਪ ਸਿੰਘ ਸੈਣੀ ਆਦਿ ਪ੍ਰਮੁੱਖ ਸ਼ਖ਼ਸੀਅਤਾਂ ਨੇ ਵੀ ਪੰਜਾਬ ਵਿਚ ਉਚੇਰੀ ਸਿੱਖਿਆ ਦੀ ਅਜੋਕੀ ਸਥਿਤੀ, ਸਮੱਸਿਆਵਾਂ ਅਤੇ ਸੰਭਾਵੀ ਹੱਲ ਦੀ ਰੌਸ਼ਨੀ ਵਿਚ ਆਪੋ-ਆਪਣੇ ਵਿਚਾਰ ਰੱਖੇ। ਇਸ ਮੌਕੇ ਪੁੱਜੀਆਂ ਪ੍ਰਮੁੱਖ ਸ਼ਖ਼ਸੀਅਤਾਂ ਨੂੰ ਸਨਮਾਨਿਤ ਵੀ ਕੀਤਾ ਗਿਆ। ਇਸ ਮੌਕੇ ਸਟੇਜ ਸੰਚਾਲਨ ਡਾ. ਰਜਿੰਦਰ ਕੌਰ ਤੇ ਡਾ. ਜਤਿੰਦਰ ਕੌਰ ਨੇ ਕੀਤਾ।

ਕਾਨਫਰੰਸ ਮੌਕੇ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਬਲਦੇਵ ਸਿੰਘ ਕਾਇਮਪੁਰ, ਜੂਨੀਅਰ ਮੀਤ ਪ੍ਰਧਾਨ ਸ. ਅਵਤਾਰ ਸਿੰਘ ਰਿਆ, ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਅੰਤ੍ਰਿੰਗ ਕਮੇਟੀ ਮੈਂਬਰ ਜਥੇਦਾਰ ਜਰਨੈਲ ਸਿੰਘ ਕਰਤਾਰਪੁਰ, ਸਾਬਕਾ ਜਨਰਲ ਸਕੱਤਰ ਭਾਈ ਅਮਰਜੀਤ ਸਿੰਘ ਚਾਵਲਾ, ਜਥੇਦਾਰ ਸੰਤਾ ਸਿੰਘ ਉਮੈਦਪੁਰੀ, ਸੀਨੀਅਰ ਅਕਾਲੀ ਆਗੂ ਸ. ਜਗਦੀਪ ਸਿੰਘ ਚੀਮਾ, ਯੂਥ ਅਕਾਲੀ ਦਲ ਦੇ ਪ੍ਰਧਾਨ ਸ. ਸਰਬਜੀਤ ਸਿੰਘ ਝਿੰਜਰ, ਜਥੇਦਾਰ ਅਜਮੇਰ ਸਿੰਘ ਖੇੜਾ, ਸਕੱਤਰ ਵਿਦਿਆ ਸ. ਸੁਖਮਿੰਦਰ ਸਿੰਘ, ਸਾਬਕਾ ਡਾਇਰੈਕਟਰ ਡਾ. ਤੇਜਿੰਦਰ ਕੌਰ ਧਾਲੀਵਾਲ, ਡਾ. ਜਤਿੰਦਰ ਸਿੰਘ ਸਿੱਧੂ, ਡਾ. ਮਦਨਜੀਤ ਕੌਰ ਸਹੋਤਾ, ਪ੍ਰਿੰਸੀਪਲ ਲਖਬੀਰ ਸਿੰਘ, ਡਾ. ਬਲਜੀਤ ਸਿੰਘ, ਪ੍ਰੋ. ਇੰਦਰਪਾਲ ਸਿੰਘ, ਡਾ. ਤਰੁਣ ਘਈ, ਡਾ. ਕਸ਼ਮੀਰ ਸਿੰਘ, ਡਾ. ਜਸਬੀਰ ਸਿੰਘ, ਮੀਤ ਸਕੱਤਰ ਸ. ਲਖਬੀਰ ਸਿੰਘ, ਸਾਬਕਾ ਵਧੀਕ ਸਕੱਤਰ ਸ. ਸਿਮਰਜੀਤ ਸਿੰਘ, ਮੈਨੇਜਰ ਸ. ਗੁਰਦੀਪ ਸਿੰਘ ਕੰਗ ਸਮੇਤ ਵੱਖ-ਵੱਖ ਕਾਲਜਾਂ ਦੇ ਪ੍ਰਿੰਸੀਪਲ ਸਾਹਿਬਾਨ ਆਦਿ ਹਾਜ਼ਰ ਸਨ। ੨ ਅਕਤੂਬਰ

## ਆਸਾਮ ਦੀ ਜੇਲ੍ਹ 'ਚ ਨਜ਼ਰਬੰਦ ਸਿੱਖਾਂ ਦੇ ਪਰਿਵਾਰਾਂ ਅਤੇ ਵਕੀਲਾਂ ਨੂੰ ਮੁਲਾਕਾਤ ਤੋਂ ਰੋਕਣਾ ਮੰਦਭਾਗਾ- ਐਡਵੋਕੇਟ ਧਾਮੀ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਆਸਾਮ ਦੀ ਡਿਬਰੂਗੜ੍ਹ ਜੇਲ੍ਹ ਵਿਚ ਨਜ਼ਰਬੰਦ ਭਾਈ ਅੰਮ੍ਰਿਤਪਾਲ ਸਿੰਘ ਅਤੇ ਹੋਰ ਸਿੱਖਾਂ ਦੇ ਪਰਿਵਾਰਕ ਮੈਂਬਰਾਂ ਅਤੇ ਵਕੀਲਾਂ ਨੂੰ ਮੁਲਾਕਾਤ ਦੀ ਇਜਾਜ਼ਤ ਨਾ ਦੇਣ 'ਤੇ ਇਤਰਾਜ਼ ਪ੍ਰਗਟ ਕੀਤਾ ਹੈ। ਦਫ਼ਤਰ

ਸ਼੍ਰੋਮਣੀ ਕਮੇਟੀ ਤੋਂ ਜਾਰੀ ਇਕ ਬਿਆਨ ਵਿਚ ਐਡਵੋਕੇਟ ਧਾਮੀ ਨੇ ਕਿਹਾ ਕਿ ਡਿਬਰੂਗੜ੍ਹ ਜੇਲ੍ਹ 'ਚ ਕੈਦ ਸਿੱਖਾਂ ਦੇ ਪਰਿਵਾਰਾਂ ਨੂੰ ਮਿਲਣ ਤੋਂ ਰੋਕਣਾ ਮਨੁੱਖੀ ਅਧਿਕਾਰਾਂ ਦਾ ਉਲੰਘਣ ਹੈ। ਉਨ੍ਹਾਂ ਕਿਹਾ ਕਿ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਵੱਲੋਂ ਮੁਲਾਕਾਤ ਲਈ ਲੋੜੀਂਦੀ ਆਗਿਆ ਨਾ ਦੇ ਕੇ ਠੀਕ ਨਹੀਂ ਕੀਤਾ ਜਾ ਰਿਹਾ। ਮਨੁੱਖੀ ਅਧਿਕਾਰਾਂ ਤਹਿਤ ਹਰ ਕੈਦੀ ਨਾਲ ਉਸ ਦੇ ਪਰਿਵਾਰਕ ਮੈਂਬਰਾਂ ਅਤੇ ਕੇਸ ਦੀ ਪੈਰਵਾਈ ਕਰਨ ਵਾਲੇ ਵਕੀਲਾਂ ਦੀ ਮੁਲਾਕਾਤ ਦਾ ਹੱਕ ਦਬਾਇਆ ਨਹੀਂ ਜਾ ਸਕਦਾ। ਐਡਵੋਕੇਟ ਧਾਮੀ ਨੇ ਕਿਹਾ ਕਿ ਦੁੱਖ ਦੀ ਗੱਲ ਹੈ ਕਿ ਡਿਬਰੂਗੜ੍ਹ ਜੇਲ੍ਹ ਵਿਚ ਬੰਦ ਸਿੱਖਾਂ ਨੂੰ ਇਨਸਾਫ ਲੈਣ ਲਈ ਭੁੱਖ ਹੜਤਾਲ ਕਰਨੀ ਪੈ ਰਹੀ ਹੈ।

ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਪੰਜਾਬ ਦੇ ਮੁੱਖ ਮੰਤਰੀ ਨੂੰ ਇਸ ਮਾਮਲੇ 'ਤੇ ਸੰਜੀਦਗੀ ਨਾਲ ਗੌਰ ਕਰਨ ਲਈ ਕਿਹਾ। ਉਨ੍ਹਾਂ ਕਿਹਾ ਕਿ ਪੰਜਾਬ ਸਰਕਾਰ ਇਸ ਮਾਮਲੇ 'ਤੇ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਨੂੰ ਤੁਰੰਤ ਹਦਾਇਤ ਜਾਰੀ ਕਰੇ ਅਤੇ ਆਸਾਮ ਦੀ ਜੇਲ੍ਹ 'ਚ ਨਜ਼ਰਬੰਦ ਸਿੱਖਾਂ ਦੇ ਪਰਿਵਾਰਾਂ ਅਤੇ ਵਕੀਲਾਂ ਨੂੰ ਲੋੜੀਂਦੀ ਇਜਾਜ਼ਤ ਦੇਵੇ। ਉਨ੍ਹਾਂ ਜੇਲ੍ਹ 'ਚ ਬੰਦ ਸਿੱਖਾਂ ਨੂੰ ਸਿਹਤ ਸਹੂਲਤਾਂ ਯਕੀਨੀ ਬਣਾਉਣ ਲਈ ਵੀ ਪੰਜਾਬ ਸਰਕਾਰ ਨੂੰ ਆਖਿਆ। ਐਡਵੋਕੇਟ ਧਾਮੀ ਨੇ ਕਿਹਾ ਕਿ ਇਸ ਮਾਮਲੇ ਵਿਚ ਸ਼੍ਰੋਮਣੀ ਕਮੇਟੀ ਤਰਫੋਂ ਪਹਿਲਾਂ ਤੋਂ ਹੀ ਕਾਨੂੰਨੀ ਸਹਿਯੋਗ ਦੇ ਰਹੇ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਨੂੰ ਲੋੜੀਂਦੀ ਕਾਰਵਾਈ ਲਈ ਕਿਹਾ ਗਿਆ ਹੈ, ਜੋ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਨੂੰ ਮਿਲਣਗੇ।੪ ਅਕਤੂਬਰ

# ਸ਼੍ਰੋਮਣੀ ਕਮੇਟੀ ਵੱਲੋਂ ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਪੁਰਬ ਨੂੰ ਸਮਰਪਿਤ ਬੱਚਿਆਂ ਦੇ ਧਾਰਮਿਕ ਮੁਕਾਬਲੇ ਕਰਵਾਏ

ਅੰਮ੍ਰਿਤਸਰ- ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਪੁਰਬ ਨੂੰ ਸਮਰਪਿਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਹਰ ਸਾਲ ਦੀ ਤਰ੍ਹਾਂ ਸਕੂਲਾਂ/ਕਾਲਜਾਂ ਦੇ ਵਿਦਿਆਰਥੀਆਂ ਦੇ ਵੱਖ-ਵੱਖ ਧਾਰਮਿਕ ਮੁਕਾਬਲੇ ਕਰਵਾਏ ਗਏ। ਇਨ੍ਹਾਂ ਮੁਕਾਬਲਿਆਂ ਵਿਚ ਸ਼ਬਦ ਵੀਚਾਰ ਪ੍ਰਤੀਯੋਗਤਾ, ਲਿਖਤੀ ਪ੍ਰੀਖਿਆ, ਸੁੰਦਰ ਲਿਖਾਈ ਤੇ ਪੇਟਿੰਗ ਮੁਕਾਬਲੇ ਕਰਵਾਏ ਗਏ। ਇਹ ਮੁਕਾਬਲੇ ਸ੍ਰੀ ਦਰਬਾਰ ਸਾਹਿਬ ਨਾਲ ਸਬੰਧਤ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਹੋਏ, ਜਿਸ ਵਿਚ ਵੱਖ-ਵੱਖ ਸਕੂਲਾਂ ਦੇ ਸੈਂਕੜੇ ਬੱਚਿਆਂ ਨੇ ਭਾਗ ਲਿਆ। ਪੇਟਿੰਗ ਮੁਕਾਬਲੇ ਵਿਚ ਬੱਚਿਆਂ ਵੱਲੋਂ ਜਿਥੇ ਸਿੱਖ ਇਤਿਹਾਸ ਨਾਲ ਸਬੰਧਤ ਤਸਵੀਰਾਂ ਬਣਾਈਆਂ ਗਈਆਂ, ਉਥੇ ਹੀ ਕੁਦਰਤੀ ਆਫ਼ਤਾਂ ਸਮੇਂ ਸ਼੍ਰੋਮਣੀ ਕਮੇਟੀ ਵੱਲੋਂ ਨਿਭਾਈਆਂ ਸੇਵਾਵਾਂ ਨੂੰ ਇਕ ਤਸਵੀਰ ਜਰੀਏ ਬਿਆਨ ਕੀਤਾ ਗਿਆ। ਪੇਟਿੰਗ ਮੁਕਾਬਲੇ ਦੇ ਪਹਿਲੇ ਗਰੁੱਪ ਵਿਚ ਕਾਕਾ ਗੁਰਮਨਦੀਪ ਸਿੰਘ ਅਤੇ ਕਾਕਾ ਚਰਨਕੰਵਲ ਸਿੰਘ ਨੇ ਪਹਿਲਾ ਸਥਾਨ ਪ੍ਰਾਪਤ ਕੀਤਾ। ਕਾਕਾ ਸਰਤਾਜ ਸਿੰਘ ਅਤੇ ਬੱਚੀ ਕਾਵਯਾ ਗੁਪਤਾ ਨੇ ਦੂਜਾ ਅਤੇ ਕਾਕਾ ਗੁਰਕੀਰਤ ਸਿੰਘ ਅਤੇ ਬੱਚੀ ਹਰਸ਼ਿਤਾ ਕਪੂਰ ਨੇ ਤੀਜਾ ਸਥਾਨ ਪ੍ਰਾਪਤ ਕੀਤਾ। ਇਸੇ ਤਰ੍ਹਾਂ ਦੂਜਾ ਗਰੁੱਪ ਵਿਚ ਬੱਚੀ ਨਵਪ੍ਰੀਤ ਕੌਰ ਪਹਿਲੇ ਸਥਾਨ 'ਤੇ, ਨਵਿਆ ਮਹਾਜਨ ਦੂਜੇ ਅਤੇ ਅਰਸ਼ਦੀਪ ਕੌਰ ਤੇ ਅੰਮ੍ਰਿਤਪਾਲ ਸਿੰਘ ਤੀਜੇ ਸਥਾਨ 'ਤੇ ਰਹੇ। ਤੀਸਰੇ ਗਰੁੱਪ ਵਿਚ ਕਾਕਾ ਗੁਰਬੀਰ ਸਿੰਘ ਤੇ ਸ਼ਿਵਾਨੀ ਰਾਣਾ ਪਹਿਲੇ, ਸੁਮਨਦੀਪ ਕੌਰ ਦੂਜੇ ਅਤੇ ਰਸ਼ਪਾਲ ਸਿੰਘ ਤੀਜੇ ਸਥਾਨ 'ਤੇ ਰਹੇ।

ਇਸੇ ਤਰ੍ਹਾਂ ਸੁੰਦਰ ਲਿਖਾਈ ਮੁਕਾਬਲੇ ਵਿਚ ਬੱਚੀ ਗੁਰਲੀਨ ਕੌਰ ਪਹਿਲੇ, ਸਿਮਰਨਜੀਤ ਕੌਰ ਅਤੇ ਮੁਸਕਾਨਪ੍ਰੀਤ ਕੌਰ ਦੂਜੇ ਤੇ ਮਨਰਾਜ ਸਿੰਘ ਤੇ ਅਸੀਸ ਕੌਰ ਤੀਜੇ ਸਥਾਨ 'ਤੇ ਰਹੇ। ਸ਼ਬਦ ਵਿਚਾਰ ਪ੍ਰਤੀਯੋਗਤਾ ਵਿਚ ਅਰਵਿੰਦਰ ਸਿੰਘ ਪਹਿਲਾ, ਅੰਗਦਬੀਰ ਸਿੰਘ ਦੂਜਾ ਤੇ ਅਗਮਪ੍ਰੀਤ ਕੌਰ ਨੇ ਤੀਜਾ

ਸਥਾਨ ਪ੍ਰਾਪਤ ਕੀਤਾ। ਸ਼ਬਦ ਕੀਰਤਨ ਮੁਕਾਬਲੇ ਵਿਚ ਨੇਤਰਹੀਣ ਵਿਦਿਆਰਥੀਆਂ ਵੱਲੋਂ ਭਾਗ ਲਿਆ ਗਿਆ, ਜਿਸ ਵਿੱਚੋਂ ਪਹਿਲਾ ਸਥਾਨ ਨਿਰਮਲ ਸਿੰਘ ਤੇ ਦੂਜਾ ਸਥਾਨ ਪਵਨਪ੍ਰੀਤ ਕੌਰ ਨੇ ਪ੍ਰਾਪਤ ਕੀਤਾ। ਇਸ ਦੇ ਨਾਲ ਤਿੰਨੇ ਗਰੁੱਪਾਂ ਦੇ ਕੁੱਝ ਬੱਚਿਆਂ ਨੂੰ ਹੌਂਸਲਾ ਅਫ਼ਜਾਈ ਵਜੋਂ ਇਨਾਮ ਵੀ ਦਿੱਤੇ ਗਏ।

ਇਨ੍ਹਾਂ ਹੋਏ ਮੁਕਾਬਲਿਆਂ ਸਮੇਂ ਜੱਜ ਦੀ ਸੇਵਾ ਸ. ਪ੍ਰਦੀਪ ਸਿੰਘ, ਸ. ਹਰਦੀਪ ਸਿੰਘ, ਬੀਬੀ ਹਰਅੰਮ੍ਰਿਤਪ੍ਰੀਤ ਕੌਰ, ਸਕਾਲਰ ਡਾ. ਰਣਜੀਤ ਕੌਰ, ਡਾ. ਹਰਪ੍ਰੀਤ ਕੌਰ, ਸ. ਅਰਮਨਜੀਤ ਸਿੰਘ, ਸ. ਕਰਮਜੀਤ ਸਿੰਘ, ਬੀਬੀ ਗੁਰਮੀਤ ਕੌਰ, ਬੀਬੀ ਰਾਜਵਿੰਦਰ ਕੌਰ, ਸ. ਗੁਰਲਾਲ ਸਿੰਘ, ਸ. ਸ਼ਮਸ਼ੇਰ ਸਿੰਘ ਜੇਠੂਵਾਲ, ਸ. ਨਵਜੋਤ ਸਿੰਘ ਖੋਜਾਰਥੀ ਨੇ ਨਿਭਾਈ। ਇਸ ਮੌਕੇ ਵਧੀਕ ਮੈਨੇਜਰ ਸ. ਗੁਰਪ੍ਰੀਤ ਸਿੰਘ, ਸਕਾਲਰ ਬੀਬੀ ਕਿਰਨਦੀਪ ਕੌਰ, ਸੁਪਰਵਾਈਜ਼ਰ ਸ. ਜਸਪਾਲ ਸਿੰਘ, ਬੀਬੀ ਪਰਮੀਤ ਕੌਰ, ਪ੍ਰਚਾਰਕ ਭਾਈ ਤਰਸੇਮ ਸਿੰਘ ਤੇ ਭਾਈ ਵਰਿਆਮ ਸਿੰਘ ਆਦਿ ਹਾਜ਼ਰ ਸਨ। ੬ ਅਕਤੂਬਰ

# ਗੁਰਦੁਆਰਾ ਸ੍ਰੀ ਗੁਰੂ ਡਾਂਗਮਾਰ ਸਾਹਿਬ ਬਾਰੇ ਸਿੱਕਮ ਦੇ ਮੁੱਖ ਮੰਤਰੀ ਦੇ ਬਿਆਨ ਦਾ ਸ਼੍ਰੋਮਣੀ ਕਮੇਟੀ ਨੇ ਲਿਆ ਨੋਟਿਸ

## ਸ਼੍ਰੋਮਣੀ ਕਮੇਟੀ ਜਨਰਲ ਸਕੱਤਰ ਭਾਈ ਗਰੇਵਾਲ ਨੇ ਘੱਟਗਿਣਤੀ ਕਮਿਸ਼ਨ ਨੂੰ ਲਿਖਿਆ ਪੱਤਰ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਗੁਰਦੁਆਰਾ ਸ੍ਰੀ ਗੁਰੂ ਡਾਂਗਮਾਰ ਸਾਹਿਬ ਬਾਰੇ ਸਿੱਕਮ ਦੇ ਮੁੱਖ ਮੰਤਰੀ ਸ੍ਰੀ ਪ੍ਰੇਮ ਸਿੰਘ ਤਮਾਂਗ ਵੱਲੋਂ ਦਿੱਤੇ ਬਿਆਨ ਦਾ ਨੋਟਿਸ ਲੈਂਦਿਆਂ ਘੱਟਗਿਣਤੀ ਕਮਿਸ਼ਨ ਦੇ ਚੇਅਰਮੈਨ ਸ. ਇਕਬਾਲ ਸਿੰਘ ਲਾਲਪੁਰਾ ਨੂੰ ਪੱਤਰ ਲਿਖਿਆ ਗਿਆ। ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ ਵੱਲੋਂ ਲਿਖੇ ਪੱਤਰ ਵਿਚ ਕਿਹਾ ਗਿਆ ਕਿ ਗੁਰਦੁਆਰਾ ਸ੍ਰੀ ਗੁਰੂ ਡਾਂਗਮਾਰ ਸਾਹਿਬ ਸਬੰਧੀ ਲੰਮੇ ਸਮੇਂ ਤੋਂ ਕੇਸ ਸਿੱਕਮ ਹਾਈਕੋਰਟ ਵਿਚ ਵਿਚਾਰ ਅਧੀਨ ਹੈ। ਮਾਨਯੋਗ ਅਦਾਲਤ ਨੇ ਇਸ ਕੇਸ ਦਾ ਫੈਸਲਾ ਸੁਰੱਖਿਅਤ ਰੱਖਿਆ ਹੋਇਆ ਹੈ। ਅਜਿਹੇ ਸਮੇਂ 'ਤੇ ਸਿੱਕਮ ਦੇ ਮੁੱਖ ਮੰਤਰੀ ਵੱਲੋਂ ਇਕ ਵਿਸ਼ੇਸ਼ ਭਾਈਚਾਰੇ ਦੇ ਹੱਕ ਵਿਚ ਬੋਲਣਾ ਕੇਸ ਨੂੰ ਪ੍ਰਭਾਵਿਤ ਕਰਨ ਵਾਲਾ ਹੈ। ਪੱਤਰ ਵਿਚ ਲਿਖਿਆ ਗਿਆ ਹੈ ਕਿ ਮੁੱਖ ਮੰਤਰੀ ਦਾ ਇਹ ਬਿਆਨ ਸਥਾਨਕ ਭਾਈਚਾਰੇ ਦੇ ਲੋਕਾਂ ਨੂੰ ਸਿੱਖ ਭਾਈਚਾਰੇ ਵਿਰੁੱਧ ਭੜਕਾਉਣ ਵਾਲਾ ਹੈ। ਮੁੱਖ ਮੰਤਰੀ ਵੱਲੋਂ ਇਹ ਕਹਿਣਾ ਕਿ ਕਿਸੇ ਵੀ ਹਾਲਤ ਵਿਚ ਗੁਰਦੁਆਰਾ ਸਾਹਿਬ ਨੂੰ ਮੁੜ ਸਥਾਪਤ ਨਹੀਂ ਹੋਣ ਦਿੱਤਾ ਜਾਵੇਗਾ, ਅਦਾਲਤੀ ਪ੍ਰਕਿਰਿਆ ਦੀ ਵੱਡੀ ਉਲੰਘਣਾ ਹੈ, ਜੋ ਬਹੁਤ ਹੀ ਨਿੰਦਣਯੋਗ ਹੈ।

ਭਾਈ ਗਰੇਵਾਲ ਨੇ ਪੱਤਰ ਵਿਚ ਲਿਖਿਆ ਕਿ ਮੁੱਖ ਮੰਤਰੀ ਦਾ ਸਾਹਮਣੇ ਆਇਆ ਵੀਡੀਓ ਵਿਚ ਬਿਆਨ ਸੰਕੇਤ ਦਿੰਦਾ ਹੈ ਕਿ ਉਨ੍ਹਾਂ ਦੀ ਸਰਕਾਰ ਇਸ ਕੇਸ ਨੂੰ ਸਿੱਖ ਭਾਈਚਾਰੇ ਦੇ ਵਿਰੁੱਧ ਪ੍ਰਭਾਵਤ ਕਰਨ ਦੀ ਕੋਸ਼ਿਸ਼ ਕਰ ਰਹੀ ਹੈ। ਹਾਲਾਂਕਿ ਇਕ ਰਾਜ ਦੇ ਮੁੱਖ ਮੰਤਰੀ ਹੋਣ ਦੇ ਨਾਤੇ ਸ੍ਰੀ ਤਮਾਂਗ ਨੂੰ ਸਾਰੇ ਭਾਈਚਾਰਿਆਂ ਨਾਲ ਬਰਾਬਰ ਦਾ ਵਿਵਹਾਰ ਕਰਦੇ ਹੋਏ ਇਨਸਾਫ਼ ਕਰਨਾ ਚਾਹੀਦਾ ਹੈ। ਪੱਤਰ ਵਿਚ ਇਹ ਵੀ ਜ਼ਿਕਰ ਕੀਤਾ ਗਿਆ ਕਿ ੨੭ ਅਪ੍ਰੈਲ ੨੦੨੩ ਨੂੰ ਮਾਨਯੋਗ ਅਦਾਲਤ ਦੇ ਹੁਕਮਾਂ ਅਨੁਸਾਰ ਭਾਰਤ ਸਰਕਾਰ, ਘਟਗਿਣਤੀ ਰਾਸ਼ਟਰੀ ਕਮਿਸ਼ਨ ਅਤੇ ਸਿੱਕਮ ਦੀ ਸਰਕਾਰ ਨੂੰ ਇਸ ਮਾਮਲੇ ਨੂੰ ਅਦਾਲਤ ਤੋਂ ਬਾਹਰ ਸਮਝੌਤਾ ਕਰਕੇ ਸੁਲਝਾਉਣ ਦੇ ਯਤਨ ਕਰਨੇ ਚਾਹੀਦੇ ਹਨ। ਘਟਗਿਣਤੀ ਕਮਿਸ਼ਨ ਪਾਸੋਂ ਮੰਗ ਕੀਤੀ ਗਈ ਹੈ ਕਿ ਮੁੱਖ ਮੰਤਰੀ ਦੇ ਬਿਆਨ ਦਾ ਨੋਟਿਸ ਲੈਂਦਿਆਂ ਭਵਿੱਖ ਵਿਚ ਉਨ੍ਹਾਂ ਨੂੰ ਅਜਿਹਾ ਕਰਨ ਤੋਂ ਰੋਕਣ ਲਈ ਜ਼ਰੂਰੀ ਨਿਰਦੇਸ਼ ਜਾਰੀ ਕੀਤੇ ਜਾਣ। ੭ ਅਕਤੂਬਰ

# ਸ਼ਹੀਦ ਭਾਈ ਹਰਜਿੰਦਰ ਸਿੰਘ ਜਿੰਦਾ ਤੇ ਭਾਈ ਸੁਖਦੇਵ ਸਿੰਘ ਸੁੱਖਾ ਦੀ ਬਰਸੀ ਮਨਾਈ

ਅੰਮ੍ਰਿਤਸਰ- ਸਿੱਖ ਕੌਮ ਦੇ ਮਹਾਨ ਸ਼ਹੀਦ ਭਾਈ ਹਰਜਿੰਦਰ ਸਿੰਘ ਜਿੰਦਾ ਤੇ ਭਾਈ ਸੁਖਦੇਵ ਸਿੰਘ ਸੁੱਖਾ ਦੀ ਸਾਲਾਨਾ ਬਰਸੀ ਸ਼੍ਰੋਮਣੀ ਕਮੇਟੀ ਵੱਲੋਂ ਸ੍ਰੀ ਦਰਬਾਰ ਸਾਹਿਬ ਸਮੂਹ ਵਿਖੇ ਸਥਿਤ ਗੁਰਦੁਆਰਾ ਝੰਡਾ ਬੁੰਗਾ ਸਾਹਿਬ ਵਿਖੇ ਮਨਾਈ ਗਈ। ਇਸ ਮੌਕੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਗੁਰਜਿੰਦਰ ਸਿੰਘ ਨੇ ਗੁਰਬਾਣੀ ਕੀਰਤਨ ਕੀਤਾ, ਅਰਦਾਸ ਭਾਈ ਬਲਜੀਤ ਸਿੰਘ ਨੇ ਕੀਤੀ ਅਤੇ ਪਾਵਨ ਹੁਕਮਨਾਮਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਗਿਆਨੀ ਬਲਜੀਤ ਸਿੰਘ ਨੇ ਸਰਵਣ ਕਰਵਾਇਆ।

ਇਸ ਮੌਕੇ ਗਲਬਾਤ ਕਰਦਿਆਂ ਸ਼੍ਰੋਮਣੀ ਕਮੇਟੀ ਮੈਂਬਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਨੇ ਕਿਹਾ ਭਾਈ ਹਰਜਿੰਦਰ ਸਿੰਘ ਜਿੰਦਾ ਤੇ ਭਾਈ ਸੁਖਦੇਵ ਸਿੰਘ ਸੁੱਖਾ ਕੌਮੀ ਸ਼ਹੀਦ ਹਨ ਜਿਨ੍ਹਾਂ ਨੇ ਕੌਮ ਖਾਤਰ ਸ਼ਹਾਦਤ ਪ੍ਰਾਪਤ ਕੀਤੀ। ਉਨ੍ਹਾਂ ਕਿਹਾ ਕਿ ਇਨ੍ਹਾਂ ਸਿੰਘਾਂ ਦੀਆਂ ਸ਼ਹਾਦਤਾਂ ਨੂੰ ਕੌਮ ਹਮੇਸ਼ਾਂ ਸਜਦਾ ਕਰਦੀ ਹੈ।

ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਮੌਕੇ ਸ਼ਹੀਦਾਂ ਦੇ ਪਰਿਵਾਰਕ ਮੈਂਬਰਾਂ ਵਿੱਚੋਂ ਭਾਈ ਭੁਪਿੰਦਰ ਸਿੰਘ, ਬੀਬੀ ਕੁਲਵੰਤ ਕੌਰ, ਭਾਈ ਸਤਵੰਤ ਸਿੰਘ, ਭਾਈ ਕਰਮਜੀਤ ਸਿੰਘ, ਭਾਈ ਹਰਬੰਸ ਸਿੰਘ ਹਾਜ਼ਰ ਸਨ, ਜਿਨ੍ਹਾਂ ਨੂੰ ਸ਼੍ਰੋਮਣੀ ਕਮੇਟੀ ਵੱਲੋਂ ਗੁਰੂ ਬਖ਼ਸ਼ਿਸ਼ ਸਿਰੋਪਾਓ ਦਿੱਤੇ ਗਏ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਮੈਂਬਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਤੋਂ ਇਲਾਵਾ ਸ. ਨਰੈਣ ਸਿੰਘ ਚੌੜਾ, ਸ. ਜਸਕਰਨ ਸਿੰਘ ਕਾਹਨ ਸਿੰਘ ਵਾਲਾ, ਸ. ਜਰਨੈਲ ਸਿੰਘ ਸਖੀਰਾ, ਸ. ਬੇਅੰਤ ਸਿੰਘ ਖਿਆਲਾ, ਸ. ਪਰਮਜੀਤ ਸਿੰਘ, ਸੁਪ੍ਰਿੰਟੈਂਡੈਂਟ ਸ. ਨਿਸ਼ਾਨ ਸਿੰਘ, ਮੈਨੇਜਰ ਸ. ਜਗਤਾਰ ਸਿੰਘ ਸ਼ਹੂਰਾ, ਸ. ਹਰਪ੍ਰੀਤ ਸਿੰਘ, ਵਧੀਕ ਮੈਨੇਜਰ ਸ. ਨਿਸ਼ਾਨ ਸਿੰਘ ਜੱਫ਼ਰਵਾਲ, ਸ. ਬਿਕਰਮਜੀਤ ਸਿੰਘ ਝੰਗੀ ਆਦਿ ਹਾਜ਼ਰ ਸਨ। ੯ ਅਕਤੂਬਰ

# ਸ਼੍ਰੋਮਣੀ ਕਮੇਟੀ ਦਾ ਇਕ ਵਫ਼ਦ ਭਾਰਤ ਦੇ ਸੂਚਨਾ ਤੇ ਪ੍ਰਸਾਰਣ ਵਿਭਾਗ ਦੇ ਸਕੱਤਰ ਨੂੰ ਮਿਲਿਆ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਆਪਣਾ ਸੈਟੇਲਾਈਟ ਚੈਨਲ ਚਲਾਉਣ ਨੂੰ ਲੈ ਕੇ ਸੰਸਥਾ ਦਾ ਇਕ ਵਫ਼ਦ ਭਾਰਤ ਦੇ ਸੂਚਨਾ ਤੇ ਪ੍ਰਸਾਰਣ ਮੰਤਰਾਲੇ ਦੇ ਸਕੱਤਰ ਸ੍ਰੀ ਅਪੂਰਵਾ ਚੰਦਰਾ ਨੂੰ ਮਿਲਿਆ। ਇਸ ਵਫ਼ਦ ਵਿਚ ਸ਼੍ਰੋਮਣੀ ਕਮੇਟੀ ਦੇ ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਸ. ਸੁਰਜੀਤ ਸਿੰਘ ਭਿੱਟੇਵੱਡ, ਸ. ਕੁਲਵੰਤ ਸਿੰਘ ਮੰਨਣ ਅਤੇ ਮੀਤ ਸਕੱਤਰ ਸ. ਸ਼ਾਹਬਾਜ਼ ਸਿੰਘ ਸ਼ਾਮਲ ਸਨ। ਇਸ ਤੋਂ ਪਹਿਲਾਂ ਵੀ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੀ ਅਗਵਾਈ ਵਿਚ ਇਕ ਵਫ਼ਦ ਨੇ ਸੂਚਨਾ ਤੇ ਪ੍ਰਸਾਰਣ ਮੰਤਰੀ ਸ੍ਰੀ ਅਨੁਰਾਗ ਸਿੰਘ ਠਾਕੁਰ ਨਾਲ ਮੁਲਾਕਾਤ ਕੀਤੀ ਸੀ।

ਇਸ ਸਬੰਧੀ ਜਾਣਕਾਰੀ ਦਿੰਦਿਆਂ ਸ਼੍ਰੋਮਣੀ ਕਮੇਟੀ ਦੇ ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ ਨੇ ਦੱਸਿਆ ਕਿ ਸ਼੍ਰੋਮਣੀ ਕਮੇਟੀ ਵੱਲੋਂ ਆਪਣਾ ਸੈਟੇਲਾਈਟ ਚੈਨਲ ਸ਼ੁਰੂ ਕਰਨ ਲਈ ਯਤਨ ਨਿਰੰਤਰ ਜਾਰੀ ਹਨ ਅਤੇ ਇਸ ਸਬੰਧੀ ਸੂਚਨਾ ਤੇ ਪ੍ਰਸਾਰਣ ਮੰਤਰਾਲੇ ਤੱਕ ਸਮੇਂ-ਸਮੇਂ ਪਹੁੰਚ ਕੀਤੀ ਜਾ ਰਹੀ ਹੈ। ਉਨ੍ਹਾਂ ਦੱਸਿਆ ਕਿ ਸੂਚਨਾ ਤੇ ਪ੍ਰਸਾਰਣ ਮੰਤਰਾਲੇ ਦੇ ਸਕੱਤਰ ਨੇ ਸ਼੍ਰੋਮਣੀ ਕਮੇਟੀ ਵੱਲੋਂ ਰੱਖੇ ਪੱਖ ਨੂੰ ਸੰਜੀਦਗੀ ਨਾਲ ਸੁਣਿਆ ਹੈ ਅਤੇ ਜਲਦ ਹੀ ਇਸ ਸਬੰਧੀ ਮੁੜ ਵਿਚਾਰ-ਵਟਾਂਦਰੇ ਦੀ ਹਾਮੀ ਭਰੀ

ਹੈ। ਭਾਈ ਮਹਿਤਾ ਨੇ ਕਿਹਾ ਕਿ ਧਾਰਮਿਕ ਸੰਸਥਾ ਹੋਣ ਕਾਰਨ ਸੈਟੇਲਾਈਟ ਚੈਨਲ ਲਈ ਕੁਝ ਤਕਨੀਕੀ ਸਮੱਸਿਆਵਾਂ ਅਤੇ ਸਰਕਾਰ ਦੇ ਨਿਯਮਾਂ ਕਰਕੇ ਮੁਸ਼ਕਲ ਆ ਰਹੀ ਹੈ, ਪਰੰਤੂ ਸ਼੍ਰੋਮਣੀ ਕਮੇਟੀ ਆਪਣੀ ਤਰਫੋਂ ਲਗਾਤਾਰ ਕਾਰਜਸ਼ੀਲ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਭਾਰਤ ਸਰਕਾਰ ਦੇ ਸਬੰਧਤ ਵਿਭਾਗ ਨਾਲ ਗੱਲਬਾਤ ਵਿਚ ਹੈ, ਤਾਂ ਜੋ ਇਸ ਸਬੰਧੀ ਪ੍ਰਕਿਰਿਆ ਨੂੰ ਜਲਦ ਮੁਕੰਮਲ ਕੀਤਾ ਜਾ ਸਕੇ।

੧੨ ਅਕਤੂਬਰ

# ਪੰਜਾਬ ਸਰਕਾਰ ਅਨੁਸੂਚਿਤ ਜਾਤੀਆਂ ਦੇ ਵਿਦਿਆਰਥੀਆਂ ਦੀ ਪੋਸਟ ਮੈਟ੍ਰਿਕ ਸਕਾਲਰਸ਼ਿਪ ਰਾਸ਼ੀ ਤੁਰੰਤ ਜਾਰੀ ਕਰੇ – ਐਡਵੋਕੇਟ ਧਾਮੀ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਪੰਜਾਬ ਦੇ ਮੁੱਖ ਮੰਤਰੀ ਭਗਵੰਤ ਮਾਨ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅਗਵਾਈ ਵਿੱਚ ਚੱਲ ਰਹੇ ਪ੍ਰਮੁੱਖ ਵਿਦਿਅਕ ਅਦਾਰਿਆਂ ਖਾਸਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ ਫਤਿਹਗੜ੍ਹ ਸਾਹਿਬ ਸਮੇਤ ਹੋਰ ਸਮੁੱਚੀਆਂ ਸੰਸਥਾਵਾਂ ਵਿੱਚੋਂ ਵਿਦਿਆ ਪ੍ਰਾਪਤ ਕਰ ਰਹੇ ਅਨੁਸੂਚਿਤ ਜਾਤੀਆਂ ਦੇ ਵਿਦਿਆਰਥੀਆਂ ਦੀ ਸਰਕਾਰ ਵੱਲੋਂ ਚਲਾਈ ਜਾ ਰਹੀ ਪੋਸਟ ਮੈਟਰਿਕ ਸਕਾਲਰਸ਼ਿਪ ਸਕੀਮ ਦੀ ਬਕਾਇਆ ਪਈ ਕਰੋੜਾਂ ਰੁਪਏ ਦੀ ਰਾਸ਼ੀ ਤੁਰੰਤ ਜਾਰੀ ਕਰਨ ਲਈ ਆਖਿਆ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਪੰਜਾਬ ਸਰਕਾਰ ਨੇ ਅਕਾਦਮਿਕ ਸੈਸ਼ਨ ੨੦੧੭-੧੮, ੨੦੧੮-੧੯ ਅਤੇ ੨੦੧੯-੨੦ ਲਈ ਬਕਾਇਆ ਪੋਸਟ ਮੈਟ੍ਰਿਕ ਸਕਾਲਰਸ਼ਿਪ ਰਾਸ਼ੀ ਦਾ ੪੦% ਹਿੱਸਾ ਤੁਰੰਤ ਜਾਰੀ ਕਰਨ ਲਈ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਦੇ ਹੁਕਮਾਂ ਨੂੰ ਵੀ ਨਜ਼ਰਅੰਦਾਜ਼ ਕੀਤਾ ਹੈ ਤੇ ਅਜੇ ਤੱਕ ਕਈ ਸੰਸਥਾਵਾਂ ਨੂੰ ਅਜਿਹੀ ਕੋਈ ਰਾਸ਼ੀ ਜਾਰੀ ਨਹੀਂ ਕੀਤੀ ਗਈ ਹੈ। ਪੰਜਾਬ ਸਰਕਾਰ ਦੀ ਗੈਰ-ਸੰਜੀਦਗੀ ਇਸ ਤੱਥ ਤੋਂ ਝਲਕਦੀ ਹੈ ਕਿ ੩੧ ਅਗਸਤ, ੨੦੨੩ ਤੋਂ ਬਾਅਦ ਅੱਜ ਤੱਕ ਸਮਾਜ ਭਲਾਈ ਵਿਭਾਗ ਵਿੱਚ ਪ੍ਰਮੁੱਖ ਸਕੱਤਰ ਦੀ ਨਿਯੁਕਤੀ ਕਰਨ ਵਿੱਚ ਪੰਜਾਬ ਸਰਕਾਰ ਅਸਫਲ ਰਹੀ ਹੈ, ਜਿਸ ਕਾਰਨ ਸੰਸਥਾਵਾਂ ਨੂੰ ਹੋਣ ਵਾਲੀਆਂ ਅਦਾਇਗੀਆਂ ਰੁਕੀਆਂ ਪਈਆਂ ਹਨ ।

ਉਨ੍ਹਾਂ ਕਿਹਾ ਕਿ ਸਰਕਾਰ ਨੇ ਅਨੁਸੂਚਿਤ ਜਾਤੀਆਂ ਦੇ ਵਿਦਿਆਰਥੀਆਂ ਲਈ ਉੱਚ ਸਿੱਖਿਆ ਹਾਸਲ ਕਰਨ ਲਈ ਪੋਸਟ ਮੈਟ੍ਰਿਕ ਸਕਾਲਰਸ਼ਿਪ ਸਕੀਮ ਸ਼ੁਰੂ ਕੀਤੀ ਸੀ, ਜਿਸ ਵਿੱਚ ੬੦% ਹਿੱਸਾ ਕੇਂਦਰ ਸਰਕਾਰ ਦੁਆਰਾ ਅਤੇ ਬਾਕੀ ੪੦% ਹਿੱਸਾ ਸੂਬਾ ਸਰਕਾਰ ਦੁਆਰਾ ਯੋਗਦਾਨ ਪਾਇਆ ਜਾਂਦਾ ਹੈ। ਉਨ੍ਹਾਂ ਕਿਹਾ ਕਿ ਪੰਜਾਬ ਸਰਕਾਰ ਵਲੋਂ ਇਸ ਸਕੀਮ ਤਹਿਤ ਬਣਦੀ ਰਾਸ਼ੀ ਜਾਰੀ ਨਾ ਕਰਨ ਕਾਰਨ ਕਈ ਸੰਸਥਾਵਾਂ ਨੂੰ ਵਿੱਤੀ ਸੰਕਟ ਵਿੱਚ ਧੱਕ ਦਿੱਤਾ ਗਿਆ ਹੈ। ਉਨ੍ਹਾਂ ਕਿਹਾ ਕਿ ਇਹ ਮੰਦਭਾਗੀ ਗੱਲ ਹੈ ਕਿ ਇੱਕ ਪਾਸੇ ਪੰਜਾਬ ਸਰਕਾਰ ਨੇ ਅਕਾਦਮਿਕ ਸੈਸ਼ਨ ੨੦੨੩-੨੪ ਲਈ ਯੋਗ ਵਿਦਿਆਰਥੀਆਂ ਦੀਆਂ ਅਰਜ਼ੀਆਂ ਸਵੀਕਾਰ ਕਰਨੀਆਂ ਸ਼ੁਰੂ ਕਰ ਦਿੱਤੀਆਂ ਹਨ, ਦੂਜੇ ਪਾਸੇ ਜ਼ਿਆਦਾਤਰ ਉੱਚ ਸਿੱਖਿਆ ਸੰਸਥਾਵਾਂ ਨੂੰ ਸੈਸ਼ਨ ੨੦੨੨-੨੩ ਲਈ ਵਜ਼ੀਫੇ ਦੀ ਰਾਸ਼ੀ ਹਾਲੇ ਤੱਕ ਜਾਰੀ ਨਹੀਂ ਕੀਤੀ ਗਈ ਹੈ। ਸਕੀਮ ਦੇ ਦਿਸ਼ਾ-ਨਿਰਦੇਸ਼ਾਂ ਅਨੁਸਾਰ, ਸੈਸ਼ਨ ੨੦੨੨-੨੩ ਲਈ ਪੋਸਟ ਮੈਟ੍ਰਿਕ ਸਕਾਲਰਸ਼ਿਪ ਸਰਕਾਰ ਦੁਆਰਾ ਫਰਵਰੀ ੨੦੨੩ ਤੱਕ ਜਾਰੀ ਕੀਤੀ ਜਾਣੀ ਸੀ, ਪਰ ਇਹ ਅੱਜ ਤੱਕ ਜਾਰੀ ਨਹੀਂ ਕੀਤੀ ਗਈ। ਇਸ ਤੋਂ ਇਲਾਵਾ ਸਰਕਾਰ ਵੱਲੋਂ ਬਹੁਤ ਸਾਰੇ ਕੋਰਸਾਂ ਵਿੱਚ ਘੱਟ ਫੀਸਾਂ ਦੀ ਸੀਮਾਬੰਦੀ ਹੋਣ ਕਾਰਨ ਸੰਸਥਾਵਾਂ ਪਹਿਲਾਂ ਹੀ ਵਿੱਤੀ ਘਾਟੇ ਦਾ ਸਾਹਮਣਾ ਕਰ ਰਹੀਆਂ ਹਨ, ਅਜਿਹੇ ਵਿੱਚ ਸੀਮਤ

ਫੀਸ ਜਾਰੀ ਕਰਨ ਵਿੱਚ ਬੇਲੋੜੀ ਦੇਰੀ ਨੇ ਨਾ ਸਿਰਫ਼ ਸੰਸਥਾਵਾਂ ਲਈ ਬਲਕਿ ਸੰਸਥਾਵਾਂ ਦੇ ਹਰੇਕ ਕਰਮਚਾਰੀ ਲਈ ਸਮੱਸਿਆ ਨੂੰ ਹੋਰ ਵਧਾ ਦਿੱਤਾ ਹੈ, ਇਸ ਕਾਰਣ ਪੰਜਾਬ ਰਾਜ ਦਾ ਸਿੱਖਿਆ ਖੇਤਰ ਡੂੰਘੇ ਵਿੱਤੀ ਸੰਕਟ ਵਿੱਚ ਹੋਰ ਧੱਕਿਆ ਗਿਆ ਹੈ।

ਉਨ੍ਹਾਂ ਕਿਹਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ ਵਲੋਂ ਗਰੀਬ ਅਤੇ ਲੋੜਵੰਦ ਵਿਦਿਆਰਥੀਆਂ ਨੂੰ ਜੋ ਕਿਸੇ ਵੀ ਸਰਕਾਰੀ ਸਕਾਲਰਸ਼ਿਪ ਦੇ ਯੋਗ ਨਹੀਂ ਹਨ, ਵਿੱਤੀ ਸਹਾਇਤਾ ਪ੍ਰਦਾਨ ਕੀਤੀ ਜਾਂਦੀ ਹੈ, ਜਿਸ ਕਾਰਨ ਵੱਡੀ ਗਿਣਤੀ ਵਿੱਚ ਗਰੀਬ ਵਿਦਿਆਰਥੀ ਸਿੱਖਿਆ ਪ੍ਰਾਪਤ ਕਰ ਪਾ ਰਹੇ ਹਨ, ਪਰ ਸਰਕਾਰ ਨੇ ਅਜਿਹੀਆਂ ਚੈਰੀਟੇਬਲ ਸੰਸਥਾਵਾਂ ਦੀ ਸਹਾਇਤਾ ਕਰਨ ਵਿੱਚ ਆਪਣੀ ਜ਼ਿੰਮੇਵਾਰੀ ਪ੍ਰਤੀ ਅੱਖਾਂ ਬੰਦ ਕਰ ਦਿੱਤੀਆਂ ਹਨ।

ਐਡਵੋਕੇਟ ਧਾਮੀ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਯੂਨੀਵਰਸਟੀ ਸ੍ਰੀ ਫਤਿਹਗੜ੍ਹ ਸਾਹਿਬ ਦਾ ਵੱਕਾਰ ਅੰਤਰਰਾਸ਼ਟਰੀ ਪੱਧਰ 'ਤੇ ਕਾਇਮ ਕਰਨ ਲਈ ਆਪਣਾ ਬਣਦਾ ਯੋਗਦਾਨ ਪਾ ਰਹੀ ਹੈ। ਫੈਕਲਟੀ ਅੰਤਰਰਾਸ਼ਟਰੀ ਮਾਪਦੰਡਾਂ ਦੀ ਖੋਜ ਕਰ ਰਹੀ ਹੈ, ਜੋ ਕਿ ਭਾਰਤ ਦੇ ਨਾਲ-ਨਾਲ ਵਿਦੇਸ਼ਾਂ ਵਿੱਚ ਨਾਮਵਰ ਕੰਪਨੀਆਂ ਵਿੱਚ ਇਸਦੇ ਵਿਦਿਆਰਥੀਆਂ ਦੀ ਪਲੇਸਮੈਂਟ ਤੋਂ ਕਾਫ਼ੀ ਸਪੱਸ਼ਟ ਹੈ। ਸ਼੍ਰੋਮਣੀ ਕਮੇਟੀ ਵੱਲੋਂ ਸਮੇਂ-ਸਮੇਂ 'ਤੇ ਯੂਨੀਵਰਸਿਟੀ ਨੂੰ ਵਿੱਤੀ ਸਹਾਇਤਾ ਵੀ ਦਿੱਤੀ ਜਾਂਦੀ ਹੈ। ਪਰ ਇਸ ਦੀ ਲਗਪਗ ੧੬ ਕਰੋੜ ਰੁਪਏ ਦੀ ਪੋਸਟ ਮੈਟ੍ਰਿਕ ਸਕਾਲਰਸ਼ਿਪ ਦੀ ਰਾਸ਼ੀ ਪੰਜਾਬ ਸਰਕਾਰ ਨੇ ਰੋਕੀ ਹੋਈ ਹੈ। ਉਨ੍ਹਾਂ ਪੰਜਾਬ ਸਰਕਾਰ ਨੂੰ ਕਿਹਾ ਕਿ ਇਹ ਰਾਸ਼ੀ ਜਲਦੀ ਤੋਂ ਜਲਦੀ ਜਾਰੀ ਕੀਤੀ ਜਾਵੇ ਕਿਉਂਕਿ ਇਸ ਯੂਨੀਵਰਸਿਟੀ ਦੀ ਸਥਾਪਨਾ ਪੰਜਾਬ ਦੇ ਨੌਜਵਾਨਾਂ ਨੂੰ ਨੈਤਿਕ ਕਦਰਾਂ-ਕੀਮਤਾਂ ਨਾਲ ਜੋੜਨ ਦੇ ਉਦੇਸ਼ ਨਾਲ ਕੀਤੀ ਗਈ ਹੈ, ਜੋ ਕਿ ਸਮੇਂ ਦੀ ਲੋੜ ਹੈ। ਉਨ੍ਹਾਂ ਜ਼ੋਰ ਦੇ ਕੇ ਕਿਹਾ ਕਿ ਮੁੱਖ ਮੰਤਰੀ ਇਸ 'ਤੇ ਉਚੇਚੇ ਤੌਰ ਉੱਤੇ ਗ਼ੌਰ ਕਰਨ। ੧੩ ਅਕਤੂਬਰ

# ਕੈਨੇਡਾ ਦੇ ਬ੍ਰਿਟਿਸ਼ ਕੋਲੰਬੀਆ 'ਚ ਬਣ ਰਹੇ ਸਾਊਥ ਏਸ਼ੀਅਨ ਮਿਊਜ਼ੀਅਮ ਅੰਦਰ ਸਿੱਖਾਂ ਦੀ ਪਛਾਣ ਨੂੰ ਵੱਖਰਾ ਉਭਾਰਿਆ ਜਾਵੇ- ਭਾਈ ਗਰੇਵਾਲ

## ਸ਼੍ਰੋਮਣੀ ਕਮੇਟੀ ਨੇ ਕੈਨੇਡਾ ਦੇ ਵਿਰਾਸਤ ਮੰਤਰੀ ਨੂੰ ਲਿਖਿਆ ਪੱਤਰ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਅਰਾ ਪ੍ਰਬੰਧਕ ਕਮੇਟੀ ਦੇ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ ਨੇ ਕੈਨੇਡਾ ਦੇ ਵਿਰਾਸਤ ਮੰਤਰੀ ਪਾਸਕੇਲ ਐਸਟੀ ਓਂਜ ਨੂੰ ਪੱਤਰ ਲਿਖ ਕੇ ਬ੍ਰਿਟਿਸ਼ ਕੋਲੰਬੀਆ ਵਿਚ ਬਣ ਰਹੇ 'ਸਾਊਥ ਏਸ਼ੀਅਨ ਮਿਊਜ਼ਮ' ਵਿਚ ਕੈਨੇਡੀਅਨ ਸਿੱਖਾਂ ਨੂੰ ਉਨ੍ਹਾਂ ਦੀ ਪਛਾਣ ਵਜੋਂ ਸਤਿਕਾਰ ਦੇਣ ਦੀ ਮੰਗ ਕੀਤੀ ਹੈ। ਭਾਈ ਗਰੇਵਾਲ ਵੱਲੋਂ ਲਿਖੇ ਗਏ ਪੱਤਰ ਵਿਚ ਕਿਹਾ ਗਿਆ ਕਿ ਸਿੱਖਾਂ ਦਾ ਵੱਖਰਾ ਇਤਿਹਾਸ, ਪ੍ਰੰਪਰਾਵਾਂ ਅਤੇ ਪਿਛੋਕੜ ਹੈ। ਪੰਜਾਬੀਆਂ ਤੇ ਖਾਸ ਕਰਕੇ ਸਿੱਖਾਂ ਨੇ ਕੈਨੇਡਾ ਵਿਚ ਆਪਣੀ ਥਾਂ ਬਣਾਉਣ ਲਈ ਸਖ਼ਤ ਮਿਹਨਤ ਅਤੇ ਲੰਮੀ ਘਾਲਣਾ ਘਾਲੀ ਹੈ। ਭਾਈ ਗਰੇਵਾਲ ਨੇ ਕਿਹਾ ਕਿ ਜਦੋਂ ਸਿੱਖ ਕੋਈ ਪ੍ਰਾਪਤੀ ਕਰਦੇ ਹਨ, ਤਾਂ ਉਸ ਨੂੰ ਦੱਖਣੀ ਏਸ਼ੀਆਈ ਦੇ ਨਾਂ ਹੇਠ ਰਲਗਡ ਕਰ ਦਿੱਤਾ ਜਾਂਦਾ ਹੈ, ਜੋ ਵਿਲੱਖਣ ਪਹਿਚਾਣ ਰੱਖਣ ਵਾਲੇ ਲੋਕਾਂ ਨਾਲ ਧੱਕਾ ਹੈ। ਬੇਸ਼ੱਕ ਸਿੱਖ ਦੱਖਣੀ ਏਸ਼ੀਆ 'ਚ ਪੈਂਦੇ ਖਿੱਤੇ ਪੰਜਾਬ 'ਚੋਂ ਗਏ ਹਨ, ਪਰ ਸਿਰਫ਼ ਇਸ ਨਾਲ ਹੀ ਉਹ ਦੱਖਣੀ ਏਸ਼ੀਆਈ ਨਹੀਂ ਹੋ ਜਾਂਦੇ, ਸਗੋਂ ਆਪਣੀ ਅੱਡਰੀ ਪਛਾਣ ਵੀ ਰੱਖਦੇ ਹਨ। ਉਨ੍ਹਾਂ ਪੱਤਰ ਵਿਚ ਲਿਖਿਆ ਕਿ ਦੱਖਣੀ ਏਸ਼ੀਆ ਵਿਚ ਬਹੁਭਾਂਤੀ ਲੋਕ ਵੱਸਦੇ ਹਨ, ਉਨ੍ਹਾਂ ਦੀ ਪਛਾਣ ਨੂੰ ਇਕੋ ਨਾਂ ਥੱਲੇ ਰਲਗਡ ਕਰਨਾ ਸਭ

ਦੀ ਵੱਖਰੀ ਹੋਂਦ ਨੂੰ ਨਕਾਰਨਾ ਹੈ। ਭਾਈ ਗਰੇਵਾਲ ਨੇ ਇਹ ਵੀ ਲਿਖਿਆ ਕਿ ਕੈਨੇਡਾ ਵਿਚ ਵੱਸਦੇ ਸਿੱਖਾਂ ਵੱਲੋਂ ਇਸ ਗੱਲ ਨੂੰ ਲੈ ਕੇ ਇਕ ਮੁਹਿੰਮ ਚਲਾਈ ਜਾ ਰਹੀ ਹੈ ਕਿ ਸਿੱਖਾਂ ਦੀਆਂ ਪ੍ਰਾਪਤੀਆਂ ਨੂੰ ਕੈਨੇਡੀਅਨ ਸਿੱਖਾਂ ਵਜੋਂ ਮਾਨਤਾ ਦਿੱਤੀ ਜਾਵੇ, ਨਾ ਕਿ ਦੱਖਣੀ ਏਸ਼ੀਆਈ ਵਜੋਂ। ਸਿਰਫ਼ ਸਿੱਖਾਂ ਨੂੰ ਹੀ ਨਹੀਂ ਸਗੋਂ ਹਰ ਭਾਈਚਾਰੇ ਦੀਆਂ ਪ੍ਰਾਪਤੀਆਂ ਨੂੰ ਵੱਖ-ਵੱਖ ਭਾਈਚਾਰਿਆਂ ਦੇ ਵਿਲੱਖਣ ਨਾਵਾਂ ਨਾਲ ਜੋੜਿਆ ਜਾਣਾ ਚਾਹੀਦਾ ਹੈ, ਤਾਂ ਜੋ ਕੈਨੇਡਾ ਦੇ ਬਹੁ-ਭਾਈਚਾਰੇ ਦਾ ਸੱਭਿਆਚਾਰ ਸਾਹਮਣੇ ਆਵੇ।

ਪੱਤਰ ਵਿਚ ਲਿਖਿਆ ਗਿਆ ਕਿ ਕੈਨੇਡਾ ਦੇ ਇਤਿਹਾਸ ਦੇ ਸੁਨਹਿਰੀ ਪੰਨਿਆਂ ਵਿਚ ਸੰਤ ਤੇਜਾ ਸਿੰਘ, ਸ. ਮੇਵਾ ਸਿੰਘ ਲੋਪੋਕੇ, ਗਦਰੀ ਬਾਬਿਆਂ ਦੀ ਪਛਾਣ ਸਿੱਖ ਵਜੋਂ ਹੈ ਅਤੇ ਉਨ੍ਹਾਂ ਦੀ ਵਿਰਾਸਤ ਨੂੰ ਦੱਖਣੀ ਏਸ਼ੀਅਨ ਵਜੋਂ ਮਿਲਾ ਕੇ ਦੇਖਣਾ ਸਿੱਖ ਅਤੇ ਪੰਜਾਬੀ ਪਛਾਣ ਨਾਲ ਅਨਿਆਂ ਹੋਵੇਗਾ। ਪੱਤਰ ਰਾਹੀਂ ਮੰਗ ਕੀਤੀ ਗਈ ਕਿ ਕੈਨੇਡੀਅਨ ਸਿੱਖਾਂ ਦੀਆਂ ਭਾਵਨਾਵਾਂ ਅਨੁਸਾਰ ਬ੍ਰਿਟਿਸ਼ ਕੋਲੰਬੀਆ ਵਿਚ ਬਣ ਰਹੇ ਸਾਊਥ ਏਸ਼ੀਅਨ ਮਿਊਜ਼ੀਅਮ ਵਿਚ ਕੈਨੇਡੀਅਨ ਸਿੱਖਾਂ ਦੀ ਵਿਲੱਖਣ ਪਹਿਚਾਣ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾਵੇ। ੧੯ ਅਕਤੂਬਰ

# ਸ਼੍ਰੋਮਣੀ ਕਮੇਟੀ ਵੱਲੋਂ ਸਿੰਘ ਸਭਾ ਲਹਿਰ ਦੀ 150 ਸਾਲਾ ਸ਼ਤਾਬਦੀ ਨੂੰ ਸਮਰਪਿਤ ਰਾਮਪੁਰ ਯੂ.ਪੀ. ਵਿਖੇ ਗੁਰਮਤਿ ਸਮਾਗਮ ਕਰਵਾਇਆ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿੰਘ ਸਭਾ ਲਹਿਰ ਦੀ ੧੫੦ ਸਾਲਾ ਸ਼ਤਾਬਦੀ ਨੂੰ ਸਮਰਪਿਤ ਗੁਰਮਤਿ ਸਮਾਗਮ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਸਿਵਲ ਲਾਈਨ ਰਾਮਪੁਰ (ਉੱਤਰ ਪ੍ਰਦੇਸ਼) ਵਿਖੇ ਕਰਵਾਇਆ ਗਿਆ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੇ ਨਿਰਦੇਸ਼ਾਂ 'ਤੇ ਧਰਮ ਪ੍ਰਚਾਰ ਕਮੇਟੀ ਦੇ ਪ੍ਰਬੰਧ ਹੇਠ ਚੱਲ ਰਹੇ ਸਿੱਖ ਮਿਸ਼ਨ ਹਾਪੁੜ ਵੱਲੋਂ ਕਰਵਾਏ ਗਏ ਇਸ ਗੁਰਮਤਿ ਸਮਾਗਮ ਵਿਚ ਪੰਥ ਪ੍ਰਸਿੱਧ ਰਾਗੀ, ਢਾਡੀ, ਕਵੀਸ਼ਰ ਜੱਥਿਆਂ ਤੋਂ ਇਲਾਵਾ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ ਨੇ ਵਿਸ਼ੇਸ਼ ਤੌਰ 'ਤੇ ਸ਼ਮੂਲੀਅਤ ਕੀਤੀ। ਸਮਾਗਮ ਸਮੇਂ ਸੰਗਤ ਨੂੰ ਸੰਬੋਧਨ ਕਰਦਿਆਂ ਭਾਈ ਅਜਾਇਬ ਸਿੰਘ ਅਭਿਆਸੀ ਨੇ ਕਿਹਾ ਕਿ ੧੯ਵੀਂ ਸਦੀ ਅੰਦਰ ਸਿੱਖ ਪੰਥ ਨੂੰ ਕਮਜ਼ੋਰ ਕਰਨ ਲਈ ਕਈ ਹਮਲੇ ਹੋਏ। ਸਿੱਖਾਂ ਨੂੰ ਆਪਣੀਆਂ ਪ੍ਰੰਪਰਾਵਾਂ ਅਤੇ ਮਾਨਤਾਵਾਂ ਤੋਂ ਦੂਰ ਕਰਨ ਦੇ ਯਤਨ ਕੀਤੇ ਗਏ। ਉਨ੍ਹਾਂ ਕਿਹਾ ਕਿ ਸਿੱਖ ਧਰਮ 'ਤੇ ਹੋ ਰਹੇ ਹਮਲਿਆਂ ਨੂੰ ਠੱਲ ਪਾਉਣ ਲਈ ਉਸ ਸਮੇਂ ਦੇ ਸੁਹਿਰਦ ਸਿੱਖਾਂ ਨੇ ਸਿੰਘ ਸਭਾ ਲਹਿਰ ਦੀ ਸਥਾਪਨਾ ਕੀਤੀ। ਇਸ ਲਹਿਰ ਨੇ ਜਿਥੇ ਸਮਾਜਿਕ ਬੁਰਾਈਆਂ ਨੂੰ ਦੂਰ ਕਰਨ ਦੇ ਯਤਨ ਕੀਤੇ ਉਥੇ ਹੀ ਵਿਦਿਅਕ ਖੇਤਰ ਵਿਚ ਅਹਿਮ ਯੋਗਦਾਨ ਪਾਇਆ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿੰਘ ਸਭਾ ਲਹਿਰ ਦੀ ਸਥਾਪਨਾ ਦੀ ੧੫੦ ਸਾਲਾ ਸ਼ਤਾਬਦੀ ਜਿਥੇ ਸ੍ਰੀ ਅੰਮ੍ਰਿਤਸਰ ਵਿਖੇ ਵੱਡੇ ਪੱਧਰ 'ਤੇ ਮਨਾਈ ਗਈ ਹੈ, ਉਥੇ ਹੀ ਦੇਸ਼ ਦੇ ਵੱਖ-ਵੱਖ ਸੂਬਿਆ ਅੰਦਰ ਵੀ ਇਸ ਸ਼ਤਾਬਦੀ ਨੂੰ ਸਮਰਪਿਤ ਸਮਾਗਮਾਂ ਦੀ ਲੜੀ ਆਰੰਭੀ ਗਈ ਹੈ। ਭਾਈ ਅਭਿਆਸੀ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕੀਤੇ ਗਏ ਇਸ ਗੁਰਮਤਿ ਸਮਾਗਮ ਵਿਚ ਸਹਿਯੋਗ ਕਰਨ ਲਈ ਉੱਤਰ ਪ੍ਰਦੇਸ਼ ਦੀਆਂ ਸੰਗਤਾਂ ਦਾ ਧੰਨਵਾਦ ਵੀ ਕੀਤਾ। ਇਸ ਤੋਂ ਪਹਿਲਾਂ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਸਜੇ ਦੀਵਾਨ ਵਿਚ ਭਾਈ ਇੰਦਰਜੀਤ ਸਿੰਘ ਦੇ ਰਾਗੀ ਜਥੇ ਨੇ ਗੁਰਬਾਣੀ ਕੀਰਤਨ ਕੀਤਾ, ਪ੍ਰਚਾਰਕ ਭਾਈ ਬਲਦੇਵ ਸਿੰਘ ਉਗਰਾ ਨੇ ਗੁਰਮਤਿ ਵਿਚਾਰਾਂ ਦੀ ਸਾਂਝ ਪਾਈ ਅਤੇ ਭਾਈ ਸਤਨਾਮ ਸਿੰਘ ਸੌਂਕੀ ਦੇ

ਕਵੀਸ਼ਰ ਜਥੇ ਨੇ ਸਿੰਘ ਸਭਾ ਲਹਿਰ ਦੇ ਇਤਿਹਾਸ ਤੋਂ ਸੰਗਤਾਂ ਨੂੰ ਜਾਣੂ ਕਰਵਾਇਆ। ਇਸ ਮੌਕੇ ਉੱਤਰ ਪ੍ਰਦੇਸ਼ ਦੀਆਂ ਸੰਗਤਾਂ ਵੱਲੋਂ ਭਾਈ ਅਜਾਇਬ ਸਿੰਘ ਅਭਿਆਸੀ ਅਤੇ ਸਿੱਖ ਮਿਸ਼ਨ ਹਾਪੁੜ ਦੇ ਇੰਚਾਰਜ ਭਾਈ ਬ੍ਰਿਜਪਾਲ ਸਿੰਘ ਨੂੰ ਸਨਮਾਨਿਤ ਵੀ ਕੀਤਾ ਗਿਆ।

ਇਸ ਮੌਕੇ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਰਾਮਪੁਰ ਦੇ ਪ੍ਰਧਾਨ ਸ. ਨਿਰਮਲ ਸਿੰਘ, ਸਕੱਤਰ ਸ. ਮਨਮੀਤ ਸਿੰਘ, ਵੀਰ ਖਾਲਸਾ ਦਲ ਦੇ ਪ੍ਰਧਾਨ ਸ. ਅਵਤਾਰ ਸਿੰਘ, ਸ. ਦਰਸ਼ਨ ਸਿੰਘ ਖੁਰਾਣਾ, ਸ. ਲਖਵਿੰਦਰ ਸਿੰਘ ਅਤੇ ਸ. ਅਨੂਪ ਸਿੰਘ (ਵੀਰ ਜੀ), ਪ੍ਰਚਾਰਕ ਭਾਈ ਜਗਦੇਵ ਸਿੰਘ, ਭਾਈ ਮਨਜਿੰਦਰ ਸਿੰਘ ਸਮੇਤ ਵੱਡੀ ਗਿਣਤੀ 'ਚ ਸੰਗਤਾਂ ਹਾਜ਼ਰ ਸਨ। ੧੭ ਅਕਤੂਬਰ

# ਐਡਵੋਕੇਟ ਧਾਮੀ ਨੇ ਨਿਊਯਾਰਕ 'ਚ ਸਿੱਖ ਨੌਜੁਆਨ 'ਤੇ ਹੋਏ ਨਸਲੀ ਹਮਲੇ ਦੀ ਕੀਤੀ ਨਿੰਦਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਨਿਊਯਾਰਕ (ਅਮਰੀਕਾ) ਵਿਚ ਇਕ ਸਿੱਖ ਨੌਜੁਆਨ 'ਤੇ ਹੋਏ ਨਸਲੀ ਹਮਲੇ ਦੀ ਕਰੜੀ ਨਿੰਦਾ ਕਰਦਿਆਂ ਇਸ ਘਟਨਾ ਦੇ ਦੋਸ਼ੀਆਂ ਖਿਲਾਫ਼ ਕਾਰਵਾਈ ਦੀ ਮੰਗ ਕੀਤੀ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਨਿਊਯਾਰਕ ਵਿਚ ਇਕ ਸਿੱਖ ਨੌਜੁਆਨ 'ਤੇ ਬੱਸ ਵਿਚ ਸਫ਼ਰ ਕਰਦਿਆਂ ਹਮਲਾ ਕਰਕੇ ਜ਼ਖ਼ਮੀ ਕਰ ਦੇਣ ਦੀ ਖ਼ਬਰ ਬੇਹੱਦ ਮੰਦਭਾਗੀ ਹੈ। ਉਨ੍ਹਾਂ ਕਿਹਾ ਕਿ ਸਿੱਖ ਜਿਸ ਵੀ ਖਿੱਤੇ ਵਿਚ ਵੱਸੇ ਹਨ, ਉਨ੍ਹਾਂ ਨੇ ਉਥੋਂ ਦੀ ਤਰੱਕੀ ਵਿਚ ਵੱਡਾ ਯੋਗਦਾਨ ਪਾਇਆ ਹੈ। ਅੱਜ ਵੱਖ-ਵੱਖ ਦੇਸ਼ਾਂ ਅੰਦਰ ਸਿੱਖ ਪਦਵੀਆਂ 'ਤੇ ਕਾਰਜ ਕਰ ਰਹੇ ਹਨ। ਪਰੰਤੂ ਜਦੋਂ ਸਿੱਖਾਂ ਵਿਰੁੱਧ ਅਜਿਹੀਆਂ ਨਫ਼ਰਤੀ ਘਟਨਾਵਾਂ ਵਾਪਰਦੀਆਂ ਹਨ, ਤਾਂ ਕੌਮ ਅੰਦਰ ਰੋਸ ਪੈਦਾ ਹੋਣਾ ਕੁਦਰਤੀ ਹੈ।

ਐਡਵੋਕੇਟ ਧਾਮੀ ਨੇ ਕਿਹਾ ਕਿ ਸਮੁੱਚੀ ਮਨੁੱਖਤਾ ਦਾ ਭਲਾ ਚਾਹੁਣ ਵਾਲੇ ਸਿੱਖਾਂ 'ਤੇ ਵਿਦੇਸ਼ਾਂ 'ਚ ਨਸਲੀ ਹਮਲੇ ਹੋਣਾ ਬੇਹੱਦ ਮੰਦਭਾਗੇ ਹਨ। ਉਨ੍ਹਾਂ ਭਾਰਤ ਸਰਕਾਰ ਦੇ ਵਿਦੇਸ਼ ਮੰਤਰਾਲੇ ਨੂੰ ਅਪੀਲ ਕੀਤੀ ਕਿ ਉਹ ਵਿਦੇਸ਼ਾਂ ਵਿਚ ਸਿੱਖਾਂ ਦੀ ਸੁਰੱਖਿਆ ਨੂੰ ਯਕੀਨੀ ਬਣਾਉਣ ਲਈ ਜ਼ਰੂਰੀ ਕਦਮ ਚੁੱਕੇ।

੧੮ ਅਕਤੂਬਰ

# ਸ਼੍ਰੋਮਣੀ ਕਮੇਟੀ ਦੀ ਅੰਤ੍ਰਿੰਗ ਕਮੇਟੀ ਵੱਲੋਂ ਐਸਵਾਈਐਲ ਖਿਲਾਫ਼ ਵਿਸ਼ੇਸ਼ ਮਤਾ ਪਾਸ

## ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਤਰਨ ਤਾਰਨ ਦੇ ਸਰੋਵਰ 'ਚ ਲਗਾਇਆ ਜਾਵੇਗਾ ਫਿਲਟਰ ਸਿਸਟਮ- ਐਡਵੋਕੇਟ ਧਾਮੀ

## ਸ਼੍ਰੋਮਣੀ ਕਮੇਟੀ ਪ੍ਰਧਾਨ ਤੇ ਅਹੁਦੇਦਾਰਾਂ ਦੀ ਚੋਣ ਲਈ ਜਨਰਲ ਇਜਲਾਸ 8 ਨਵੰਬਰ ਨੂੰ ਸੱਦਣ ਦਾ ਐਲਾਨ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਐਸਵਾਈਐਲ ਦੇ ਮਾਮਲੇ 'ਤੇ ਪੰਜਾਬ ਦੇ ਹੱਕ 'ਚ ਵਚਨਬੱਧਤਾ ਪ੍ਰਗਟਾਉਂਦਿਆਂ ਸਾਫ਼ ਕੀਤਾ ਹੈ ਕਿ ਪੰਜਾਬ ਦੇ ਪਾਣੀਆਂ 'ਤੇ ਕਿਸੇ ਨੂੰ ਵੀ ਡਾਕਾ ਨਹੀਂ ਮਾਰਨ ਦਿੱਤਾ ਜਾਵੇਗਾ। ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੀ ਪ੍ਰਧਾਨਗੀ ਹੇਠ ਹੋਈ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਵਿਚ ਇਸ ਨੂੰ ਲੈ ਕੇ ਇਕ ਵਿਸ਼ੇਸ਼ ਮਤਾ ਪਾਸ ਕੀਤਾ ਗਿਆ ਹੈ। ਇਕੱਤਰਤਾ

ਮਗਰੋਂ ਮੀਡੀਆ ਨਾਲ ਗੱਲ ਕਰਦਿਆਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਨੇ ਕਿਹਾ ਕਿ ਪੰਜਾਬ ਦੇ ਪਾਣੀਆਂ ਦੇ ਮਸਲੇ 'ਤੇ ਕੋਈ ਵੀ ਜ਼ਬਰਦਸਤੀ ਸਹਿਣ ਨਹੀਂ ਕੀਤੀ ਜਾਵੇਗੀ। ਉਨ੍ਹਾਂ ਕਿਹਾ ਕਿ ਸੁਪਰੀਮ ਕੋਰਟ ਵੱਲੋਂ ਹਾਲ ਹੀ ਵਿਚ ਪੰਜਾਬ ਸਰਕਾਰ ਨੂੰ ਸਰਵੇਖਣ ਸਬੰਧੀ ਕੀਤੀ ਹਦਾਇਤ ਮਗਰੋਂ ਪੰਜਾਬ ਸਰਕਾਰ ਦਾ ਫ਼ਰਜ਼ ਬਣਦਾ ਹੈ ਕਿ ਉਹ ਸੂਬੇ ਦੇ ਹੱਕਾਂ ਤੇ ਹਿੱਤਾਂ ਦੀ ਤਰਜ਼ਮਾਨੀ ਕਰੇ ਅਤੇ ਸਾਫ਼ ਤੌਰ 'ਤੇ ਐਸਵਾਈਐਲ ਦੇ ਵਿਰੋਧ ਵਿਚ ਆਪਣਾ ਮਜ਼ਬੂਤ ਪੱਖ ਦਰਜ ਕਰਵਾਏ। ਉਨ੍ਹਾਂ ਕਿਹਾ ਕਿ ਪੰਜਾਬ ਸਰਕਾਰ ਵੱਲੋਂ ਅਦਾਲਤ ਵਿਚ ਸਹੀ ਪੱਖ ਨਾ ਰੱਖਣ ਕਰਕੇ ਹੀ ਅਜਿਹੀ ਸਥਿਤੀ ਬਣੀ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਅੰਤ੍ਰਿੰਗ ਕਮੇਟੀ ਨੇ ਸਪੱਸ਼ਟ ਤੌਰ 'ਤੇ ਮਤਾ ਲਿਆਂਦਾ ਹੈ ਕਿ ਜੇਕਰ ਪਾਣੀਆਂ ਦੇ ਮਾਮਲੇ 'ਤੇ ਕੋਈ ਧੱਕਾ ਹੋਇਆ ਤਾਂ ਸ਼੍ਰੋਮਣੀ ਕਮੇਟੀ ਪੰਜਾਬ ਦੇ ਹੱਕ ਵਿਚ ਡੱਟ ਕੇ ਖੜ੍ਹੇਗੀ। ਐਸਵਾਈਐਲ ਦੇ ਵਿਰੋਧ ਵਿਚ ਖੜ੍ਹੀਆਂ ਸਮੁੱਚੀਆਂ ਰਾਜਸੀ, ਸਮਾਜਿਕ, ਕਿਸਾਨੀ ਅਤੇ ਧਾਰਮਿਕ ਜਥੇਬੰਦੀਆਂ ਦੇ ਨਾਲ-ਨਾਲ ਪੰਜਾਬ ਦੇ ਲੋਕਾਂ ਨੂੰ ਸ਼੍ਰੋਮਣੀ ਕਮੇਟੀ ਵਿਸ਼ਵਾਸ ਦਿਵਾਉਂਦੀ ਹੈ ਕਿ ਜਿਥੇ ਵੀ ਲੋੜ ਪਵੇਗੀ, ਸਿੱਖ ਸੰਸਥਾ ਸਭ ਤੋਂ ਮੋਹਰੀ ਭੂਮਿਕਾ ਅਦਾ ਕਰੇਗੀ। ਉਨ੍ਹਾਂ ਕਿਹਾ ਕਿ ਪੰਜਾਬ ਪਹਿਲਾਂ ਹੀ ਨਹਿਰੀ ਪਾਣੀ ਦੀ ਸੀਮਤ ਉਪਲੱਬਤਾ ਕਾਰਨ ਲੱਖਾਂ ਟਿਊਬਵੈਲਾਂ ਰਾਹੀਂ ਧਰਤੀ ਹੇਠਲਾ ਪਾਣੀ ਕੱਢਣ ਕਰਕੇ ਡਾਰਕ ਜ਼ੋਨ ਦੀ ਸਮੱਸਿਆ ਵੱਲ ਵੱਧ ਰਿਹਾ ਹੈ। ਅੰਤਰਰਾਸ਼ਟਰੀ ਰਾਏਪੇਰੀਅਨ ਕਾਨੂੰਨ ਦੀ ਉਲੰਘਣਾ ਕਰਕੇ ਪੰਜਾਬ ਦੇ ਹਿੱਸੇ ਦਾ ਬਹੁਤਾ ਪਾਣੀ ਹਰਿਆਣਾ, ਰਾਜਸਥਾਨ ਅਤੇ ਦਿੱਲੀ ਸੂਬਿਆਂ ਨੂੰ ਦਿੱਤਾ ਜਾ ਰਿਹਾ ਹੈ। ਇਸ ਦੇ ਬਦਲੇ ਪੰਜਾਬ ਨੂੰ ਕਿਸੇ ਤਰ੍ਹਾਂ ਦਾ ਕੋਈ ਇਵਜ਼ਾਨਾ ਨਹੀਂ ਦਿੱਤਾ ਜਾਂਦਾ। ਜੇਕਰ ਪੰਜਾਬ ਦੇ ਪਾਣੀਆਂ ਨੂੰ ਲੈ ਕੇ ਕੋਈ ਹੋਰ ਧੱਕਾ ਹੋਇਆ ਤਾਂ ਬਰਦਾਸ਼ਤ ਨਹੀਂ ਕੀਤਾ ਜਾਵੇਗਾ। ਉਨ੍ਹਾਂ ਭਾਰਤ ਸਰਕਾਰ ਨੂੰ ਵੀ ਅਪੀਲ ਕੀਤੀ ਕਿ ਪੰਜਾਬ ਦੇ ਇਸ ਸੰਵੇਦਨਸ਼ੀਲ ਮਾਮਲੇ 'ਤੇ ਪਾਣੀਆਂ ਸਬੰਧੀ ਅੰਤਰਰਾਸ਼ਟਰੀ ਰਾਏਪੇਰੀਅਨ ਕਾਨੂੰਨ ਅਤੇ ਮਾਨਵੀ ਸਰੋਕਾਰਾਂ ਦੇ ਮੱਦੇਨਜ਼ਰ ਇਹ ਯਕੀਨੀ ਬਣਾਵੇ ਕਿ ਪੰਜਾਬ ਨਾਲ ਬੇਇਨਸਾਫ਼ੀ ਨਾ ਹੋਵੇ।

ਅੰਤ੍ਰਿੰਗ ਕਮੇਟੀ ਵੱਲੋਂ ਇਸ ਤੋਂ ਇਲਾਵਾ ਕਈ ਹੋਰ ਅਹਿਮ ਫੈਸਲੇ ਵੀ ਲਏ ਗਏ ਹਨ। ਇਕ ਮਤਾ ਕਰਦਿਆਂ ੧੯੮੪ ਸਿੱਖ ਕਤਲੇਆਮ ਪੀੜਤਾਂ ਦੇ ਲੁਧਿਆਣਾ 'ਚ ਬੀਤੇ ਸਮੇਂ ਅੰਦਰ ਰੱਦ ਕੀਤੇ ਗਏ ਲਾਲ ਕਾਰਡ ਤੁਰੰਤ ਬਹਾਲ ਕਰਨ ਦੀ ਪੰਜਾਬ ਸਰਕਾਰ ਪਾਸੋਂ ਮੰਗ ਕੀਤੀ ਗਈ ਹੈ। ਇਸ ਬਾਰੇ ਐਡਵੋਕੇਟ ਧਾਮੀ ਨੇ ਦੱਸਿਆ ਕਿ ਸਿੱਖ ਕਤਲੇਆਮ ਕਦੇ ਨਾ ਭੁੱਲਣ ਵਲਾ ਦੁਖਾਂਤ ਹੈ। ਦੁੱਖ ਦੀ ਗੱਲ ਹੈ ਕਿ ਇਸ ਦਾ ਇਨਸਾਫ਼ ਦੇਣ ਦੀ ਥਾਂ ਪੀੜਤਾਂ ਨੂੰ ਹੋਰ ਤੰਗ ਪ੍ਰੇਸ਼ਾਨ ਕੀਤਾ ਜਾ ਰਿਹਾ ਹੈ। ਉਨ੍ਹਾਂ ਕਿਹਾ ਕਿ ਪੰਜਾਬ ਦੀ ਪਿਛਲੀ ਕਾਂਗਰਸ ਸਰਕਾਰ ਵੱਲੋਂ ੧੩੫ ਲਾਲ ਕਾਰਡ ਰੱਦ ਕਰਕੇ ਬੇਇਨਸਾਫ਼ੀ ਕੀਤੀ ਗਈ ਹੈ। ਉਨ੍ਹਾਂ ਕਿਹਾ ਕਿ ਪੰਜਾਬ ਸਰਕਾਰ ਇਨ੍ਹਾਂ ਲਾਲ ਕਾਰਡਾਂ ਨੂੰ ਤੁਰੰਤ ਬਹਾਲ ਕਰੇ ਅਤੇ ਪੀੜਤਾਂ ਨੂੰ ਸੁਣ ਕੇ ਹੋਰ ਲੋੜੀਂਦੀਆਂ ਭਲਾਈ ਯੋਜਨਾਵਾਂ ਵੀ ਬਣਾਏ।

ਐਡਵੋਕੇਟ ਧਾਮੀ ਨੇ ਦੱਸਿਆ ਕਿ ਅੰਤ੍ਰਿੰਗ ਕਮੇਟੀ ਵੱਲੋਂ ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਤਰਨ ਤਾਰਨ ਸਰੋਵਰ ਦੇ ਜਲ ਨੂੰ ਸਾਫ਼ ਰੱਖਣ ਲਈ ਆਧੁਨਿਕ ਤਕਨੀਕ ਵਾਲਾ ਫਿਲਟਰ ਸਿਸਟਮ ਲਗਾਉਣ ਦਾ ਵੀ ਫੈਸਲਾ ਕੀਤਾ ਗਿਆ ਹੈ। ਇਸ ਦੀ ਸੇਵਾ ਦੀਵਾਨ ਟੋਡਰ ਮੱਲ ਫਾਊਂਡੇਸ਼ਨ ਦੇ ਪ੍ਰਧਾਨ ਸ. ਲਖਵਿੰਦਰ ਸਿੰਘ ਕਾਹਨੇਕੇ ਅਤੇ ਅਮਰੀਕਾ ਵਾਸੀ ਸਿੱਖ ਸ. ਨਿਰਮਲ ਸਿੰਘ ਚੰਦੀ ਨੂੰ ਦਿੱਤੀ ਗਈ ਹੈ।

ਉਨ੍ਹਾਂ ਦੱਸਿਆ ਕਿ ਇਸ ਦੇ ਨਾਲ ਹੀ ਸ਼੍ਰੋਮਣੀ ਕਮੇਟੀ ਵੱਲੋਂ ਏਸ਼ੀਅਨ ਖੇਡਾਂ ਵਿਚ ਭਾਰਤੀ ਹਾਕੀ ਟੀਮ ਦੇ ਸਾਬਤ ਸੂਰਤ ਗੁਰਸਿੱਖ ਖਿਡਾਰੀ ਸ. ਜਰਮਨਪ੍ਰੀਤ ਸਿੰਘ ਨੂੰ ੨ ਲੱਖ ਰੁਪਏ ਅਤੇ ਪੰਜਾਬ ਤੋਂ ਟੀਮ ਵਿਚ ਖੇਡਣ ਵਾਲੇ ਬਾਕੀ ਹਾਕੀ ਖਿਡਾਰੀਆਂ ਨੂੰ ਵੀ ੫੦-੫੦ ਹਜ਼ਾਰ ਰੁਪਏ ਨਾਲ ਸਨਮਾਨਤ ਕੀਤਾ ਜਾਵੇਗਾ। ਇਸੇ ਤਰ੍ਹਾਂ ਰਾਈਫਲ ਸ਼ੂਟਿੰਗ ਦੀ ਖਿਡਾਰਣ ਸਿਫਤ ਕੌਰ ਨੂੰ ਵੀ ੫੦ ਹਜ਼ਾਰ ਰੁਪਏ

ਦਿੱਤੇ ਜਾਣਗੇ। ਉਨ੍ਹਾਂ ਦੱਸਿਆ ਕਿ ਅੰਤ੍ਰਿੰਗ ਕਮੇਟੀ ਨੇ ਬੰਦੀ ਸਿੰਘਾਂ ਲਈ ਸੰਘਰਸ਼ ਜਾਰੀ ਰੱਖਣ ਦੀ ਵੀ ਵਚਨਬੱਧਤਾ ਪ੍ਰਗਟਾਈ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਬੰਦੀ ਸਿੰਘਾਂ ਲਈ ਦਸਤਖ਼ਤੀ ਮੁਹਿੰਮ ਵਿੱਢ ਕੇ ੨੬ ਲੱਖ ਦੇ ਕਰੀਬ ਪ੍ਰੋਫਾਰਮੇ ਭਰਵਾਏ ਹਨ, ਜਿਸ ਨੂੰ ਰਾਸ਼ਟਰਪਤੀ ਪਾਸ ਭੇਜਣ ਵਾਸਤੇ ਪੰਜਾਬ ਦੇ ਰਾਜਪਾਲ ਪਾਸੋਂ ਫਿਰ ਤੋਂ ਸਮਾਂ ਮੰਗਿਆ ਗਿਆ ਹੈ।

ਐਡਵੋਕੇਟ ਧਾਮੀ ਨੇ ਗੁਰਦੁਆਰਾ ਚੋਣ ਕਮਿਸ਼ਨ ਵੱਲੋਂ ਸ਼੍ਰੋਮਣੀ ਕਮੇਟੀ ਦੀਆਂ ਚੋਣਾਂ ਲਈ ਵੋਟਰ ਫਾਰਮ ਵਿਚ ਇਹ ਸਵੈ-ਘੋਸ਼ਣਾ ਕਿ, 'ਮੈਂ ਧਰਮ ਨਾਲ ਬਿਆਨ ਕਰਦਾ/ਕਰਦੀ ਹਾਂ ਕਿ ਮੈਂ ਸਿੱਖ ਹਾਂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਦਸਾਂ ਗੁਰੂ ਸਾਹਿਬਾਨਾਂ ਨੂੰ ਮੰਨਦਾ/ਮੰਨਦੀ ਹਾਂ ਅਤੇ ਮੇਰਾ ਹੋਰ ਕੋਈ ਧਰਮ ਨਹੀਂ ਹੈ।' ਨੂੰ ਸ਼ਾਮਲ ਕਰਨ ਦਾ ਸਵਾਗਤ ਕੀਤਾ। ਉਨ੍ਹਾਂ ਕਿਹਾ ਕਿ ਇਸ 'ਤੇ ਸ਼੍ਰੋਮਣੀ ਕਮੇਟੀ ਨੇ ਵੀ ਇਤਰਾਜ਼ ਜਤਾਇਆ ਸੀ। ਚਾਹੀਦਾ ਤਾਂ ਇਹ ਸੀ ਕਿ ਪਹਿਲਾਂ ਹੀ ਸਿੱਖ ਸੰਸਥਾਵਾਂ ਨੂੰ ਭਰੋਸੇ ਵਿਚ ਲੈ ਕੇ ਫਾਰਮ ਜਾਰੀ ਕੀਤਾ ਜਾਂਦਾ। ਇਸ ਮੌਕੇ ਐਡਵੋਕੇਟ ਧਾਮੀ ਨੇ ਇਹ ਜਾਣਕਾਰੀ ਵੀ ਦਿੱਤੀ ਕਿ ਸ਼੍ਰੋਮਣੀ ਕਮੇਟੀ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਸਾਰੀ ਦਿਨ ਦੀ ਮਰਯਾਦਾ ਅਨੁਸਾਰ ਲਾਈਵ ਕੀਰਤਨ ਇਕ ਐਪ ਜਾਰੀ ਕੀਤੀ ਗਈ ਹੈ। ਉਨ੍ਹਾਂ ਦੱਸਿਆ ਕਿ ਇਸ ਐਪ ਦਾ ਨਾਂ ਐਸਜੀਪੀਸੀ ਗੁਰਬਾਣੀ ਕੀਰਤਨ ਰੱਖਿਆ ਗਿਆ ਹੈ, ਜਿਸ ਦੇ ਜ਼ਰੀਏ ਸਾਰਾ ਦਿਨ ਸੰਗਤ ਕੀਰਤਨ ਦਾ ਆਨੰਦ ਮਾਣ ਸਕੇਗੀ।

ਐਡਵੋਕੇਟ ਧਾਮੀ ਨੇ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਮਗਰੋਂ ਇਹ ਜਾਣਕਾਰੀ ਸਾਂਝੀ ਕੀਤੀ ਕਿ ਸਿੱਖ ਗੁਰਦੁਆਰਾ ਐਕਟ ੧੯੨੫ ਅਨੁਸਾਰ ਸ਼੍ਰੋਮਣੀ ਕਮੇਟੀ ਦੇ ਅਹੁਦੇਦਾਰਾਂ ਦੀ ਸਾਲਾਨਾ ਚੋਣ ਕੀਤੀ ਜਾਂਦੀ ਹੈ, ਜਿਸ ਤਹਿਤ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ, ਸੀਨੀਅਰ ਮੀਤ ਪ੍ਰਧਾਨ, ਜੂਨੀਅਰ ਮੀਤ ਪ੍ਰਧਾਨ, ਜਨਰਲ ਸਕੱਤਰ ਅਤੇ ਅੰਤ੍ਰਿੰਗ ਕਮੇਟੀ ਦੇ ਮੈਂਬਰਾਂ ਦੀ ਸਾਲਾਨਾ ਚੋਣ ਸਬੰਧੀ ੮ ਨਵੰਬਰ ਨੂੰ ਜਨਰਲ ਇਜਲਾਸ ਸੱਦ ਲਿਆ ਗਿਆ ਹੈ। ਇਹ ਜਨਰਲ ਇਜਲਾਸ ਸ਼੍ਰੋਮਣੀ ਕਮੇਟੀ ਦਫ਼ਤਰ ਸਥਿਤ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਦੁਪਹਿਰ ੧ ਵਜੇ ਹੋਵੇਗਾ।

ਇਸ ਤੋਂ ਇਲਾਵਾ ਸ਼੍ਰੋਮਣੀ ਕਮੇਟੀ ਦੇ ਅਹੁਦੇਦਾਰਾਂ ਨੂੰ ਦਫ਼ਤਰ ਦੇਣ ਸਬੰਧੀ ਵੀ ਫੈਸਲਾ ਕੀਤਾ ਗਿਆ। ਇਸ ਸਬੰਧੀ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ ਵੱਲੋਂ ਮੰਗ ਪੇਸ਼ ਕੀਤੀ ਗਈ ਸੀ, ਜਿਸ ਨੂੰ ਪ੍ਰਵਾਨ ਕੀਤਾ ਗਿਆ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਤੋਂ ਇਲਾਵਾ ਸੀਨੀਅਰ ਮੀਤ ਪ੍ਰਧਾਨ, ਜੂਨੀਅਰ ਮੀਤ ਪ੍ਰਧਾਨ ਤੇ ਜਨਰਲ ਸਕੱਤਰ ਲਈ ਇਹ ਦਫ਼ਤਰ ਬਣਵਾਏ ਜਾਣਗੇ।ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਤੇ ਅਹੁਦੇਦਾਰਾਂ ਦੀ ਸਾਲਾਨਾ ਚੋਣ ਲਈ ੮ ਨਵੰਬਰ ਨੂੰ ਹੋਵੇਗਾ ਇਜਲਾਸ

ਇਕੱਤਰਤਾ 'ਚ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੇ ਨਾਲ ਸੀਨੀਅਰ ਮੀਤ ਪ੍ਰਧਾਨ ਸ. ਬਲਦੇਵ ਸਿੰਘ ਕਾਇਮਪੁਰ, ਜੂਨੀਅਰ ਮੀਤ ਪ੍ਰਧਾਨ ਸ. ਅਵਤਾਰ ਸਿੰਘ ਰਿਆ, ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਅੰਤ੍ਰਿੰਗ ਕਮੇਟੀ ਮੈਂਬਰ ਸ. ਮੋਹਨ ਸਿੰਘ ਬੰਗੀ, ਸ. ਜਰਨੈਲ ਸਿੰਘ ਕਰਤਾਰਪੁਰ, ਸ. ਸੁਰਜੀਤ ਸਿੰਘ ਤੁਗਲਵਾਲ, ਸ. ਬਾਵਾ ਸਿੰਘ ਗੁਮਾਨਪੁਰਾ, ਬੀਬੀ ਗੁਰਿੰਦਰ ਕੌਰ ਭੋਲੂਵਾਲਾ, ਸ. ਗੁਰਨਾਮ ਸਿੰਘ ਜੱਸਲ, ਸ. ਪਰਮਜੀਤ ਸਿੰਘ ਖਾਲਸਾ, ਸ. ਸ਼ੇਰ ਸਿੰਘ ਮੰਡਵਾਲਾ, ਬਾਬਾ ਗੁਰਪ੍ਰੀਤ ਸਿੰਘ ਰੰਧਾਵਾ ਤੇ ਸ. ਮਲਕੀਤ ਸਿੰਘ ਚੰਗਾਲ, ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਵਧੀਕ ਸਕੱਤਰ ਸ. ਸੁਖਮਿੰਦਰ ਸਿੰਘ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਤੇਜਿੰਦਰ ਸਿੰਘ ਪੱਡਾ, ਮੀਤ ਸਕੱਤਰ ਸ. ਗੁਰਦਿਆਲ ਸਿੰਘ, ਸ. ਗੁਰਚਰਨ ਸਿੰਘ ਕੁਹਾਲਾ, ਸ. ਜਸਵਿੰਦਰ ਸਿੰਘ ਜੱਸੀ, ਸ. ਸ਼ਾਹਬਾਜ਼ ਸਿੰਘ, ਸ. ਗੁਰਨਾਮ ਸਿੰਘ, ਸ. ਬਲਵਿੰਦਰ ਸਿੰਘ ਖਹਿਰਾਬਾਦ, ਸ. ਪਰਮਜੀਤ ਸਿੰਘ, ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ ਆਦਿ ਮੌਜੂਦ ਸਨ। ੧੯ ਅਕਤੂਬਰ

# ਪਟਿਆਲਾ ਦੇ ਪਿੰਡ ਮੋਹਲਗੜ੍ਹ 'ਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਦੀ ਐਡਵੋਕੇਟ ਧਾਮੀ ਵੱਲੋਂ ਨਿੰਦਾ

ਅੰਮ੍ਰਿਤਸਰ- ਪਟਿਆਲਾ ਜ਼ਿਲ੍ਹੇ ਦੇ ਪਿੰਡ ਮੋਹਲਗੜ੍ਹ 'ਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਅੰਗ ਪਾੜ ਕੇ ਕੀਤੀ ਬੇਅਦਬੀ ਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸਖ਼ਤ ਸ਼ਬਦਾਂ ਵਿਚ ਨਿੰਦਾ ਕੀਤੀ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਸਮੁੱਚੀ ਮਨੁੱਖਤਾ ਨੂੰ ਜੀਵਨ ਦਾ ਰਾਹ ਦਰਸਾਉਣ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਦੀਆਂ ਘਟਨਾਵਾਂ ਇਕ ਸੋਚੀ ਸਮਝੀ ਸਾਜ਼ਿਸ਼ ਦਾ ਹਿੱਸਾ ਹਨ, ਜਿਸ ਨਾਲ ਪੰਜਾਬ ਦੇ ਸ਼ਾਂਤ ਮਾਹੌਲ ਨੂੰ ਖ਼ਰਾਬ ਕਰਨ ਦੇ ਯਤਨ ਹੋ ਰਹੇ ਹਨ। ਉਨ੍ਹਾਂ ਕਿਹਾ ਕਿ ਪਟਿਆਲਾ ਦੇ ਪਿੰਡ ਮੋਹਲਗੜ੍ਹ 'ਚ ਬੇਅਦਬੀ ਕਰਨ ਵਾਲੇ ਨੂੰ ਜਿਥੇ ਸਖ਼ਤ ਸਜ਼ਾ ਮਿਲਣੀ ਚਾਹੀਦੀ ਹੈ, ਉਥੇ ਪੁਲਿਸ ਪ੍ਰਸ਼ਾਸਨ ਵੱਲੋਂ ਇਹ ਵੀ ਪਤਾ ਲਗਾਇਆ ਜਾਣਾ ਚਾਹੀਦਾ ਹੈ ਕਿ ਇਸ ਘਟਨਾ ਪਿੱਛੇ ਕਾਰਜਸ਼ੀਲ ਸ਼ਕਤੀਆਂ ਕਿਹੜੀਆਂ ਹਨ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਇਹ ਇਤਰਾਜ਼ ਵੀ ਜਿਤਾਇਆ ਕਿ ਸਰਕਾਰਾਂ ਦੀ ਢਿੱਲੀ ਕਾਰਗੁਜ਼ਾਰੀ ਕਾਰਨ ਬੇਅਦਬੀ ਦੀਆਂ ਘਟਨਾਵਾਂ ਪਿੱਛੇ ਕੰਮ ਕਰਦੇ ਲੋਕਾਂ ਨੂੰ ਬੇਪਰਦਾ ਨਹੀਂ ਕੀਤਾ ਜਾ ਰਿਹਾ। ਉਨ੍ਹਾਂ ਕਿਹਾ ਕਿ ਇਹ ਬੇਹੱਦ ਸੰਜੀਦਾ ਮਾਮਲਾ ਹੈ, ਜਿਸ ਨੂੰ ਸਰਕਾਰ ਵੱਲੋਂ ਗੰਭੀਰਤਾ ਨਾਲ ਲਿਆ ਜਾਣਾ ਚਾਹੀਦਾ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਸਰਕਾਰ ਤੇ ਪ੍ਰਸ਼ਾਸਨ ਪਟਿਆਲਾ ਦੇ ਪਿੰਡ ਮੋਹਲਗੜ੍ਹ ਦੀ ਘਟਨਾ ਸਬੰਧੀ ਇਮਾਨਦਾਰਾਨਾ ਪਹੁੰਚ ਅਪਣਾਵੇ ਅਤੇ ਫੜ੍ਹੇ ਗਏ ਦੋਸ਼ੀ ਨੂੰ ਕਰੜੀ ਸਜ਼ਾ ਦਿਵਾਉਣ ਦੇ ਨਾਲ-ਨਾਲ ਅਜਿਹੇ ਲੋਕਾਂ ਦੀ ਪੁਸ਼ਤਪਨਾਹੀ ਕਰਨ ਵਾਲਿਆਂ ਦਾ ਪਤਾ ਲਗਾਵੇ। ੨੦ ਅਕਤੂਬਰ

# ਪ੍ਰਸ਼ਾਸਕੀ ਸੇਵਾਵਾਂ ਸਿਖਲਾਈ ਕੇਂਦਰ ਦਾ ਉਦਘਾਟਨ

## ਸਿੱਖ ਨੌਜੁਆਨਾਂ ਨੂੰ ਸਿਵਿਲ ਸੇਵਾਵਾਂ ਪ੍ਰੀਖਿਆਵਾਂ ਲਈ ਦਿੱਤੀ ਜਾਵੇਗੀ ਮੁਫ਼ਤ ਸਿੱਖਿਆ- ਐਡਵੋਕੇਟ ਧਾਮੀ

ਚੰਡੀਗੜ੍ਹ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿੱਖ ਨੌਜੁਆਨਾਂ ਨੂੰ ਸਿਵਿਲ ਸੇਵਾਵਾਂ (ਆਈਏਐਸ, ਆਈਪੀਐਸ, ਪੀਸੀਐਸ ਆਦਿ) ਦੀਆਂ ਪ੍ਰੀਖਿਆਵਾਂ ਲਈ ਤਿਆਰ ਕਰਨ ਵਾਸਤੇ ਮੁਫ਼ਤ ਅਕੈਡਮੀ ਸਥਾਪਤ ਕਰਨ ਦੀ ਪਹਿਲਕਦਮੀ ਕੀਤੀ ਗਈ ਹੈ। ਸ਼੍ਰੋਮਣੀ ਕਮੇਟੀ ਦੇ ਡਾਇਰੈਕਟੋਰੇਟ ਆਫ਼ ਐਜੂਕੇਸ਼ਨ ਦੀ ਦੇਖ ਰੇਖ ਹੇਠ ਇਥੇ ਸੈਕਟਰ ੨੭-ਬੀ ਸਥਿਤ ਕਲਗੀਧਰ ਨਿਵਾਸ ਵਿਖੇ ਕਾਰਜਸ਼ੀਲ ਕੀਤੀ ਗਈ 'ਨਿਸ਼ਚੈ ਪ੍ਰਸ਼ਾਸਕੀ ਸੇਵਾਵਾਂ ਸਿਖਲਾਈ ਕੇਂਦਰ' ਦੇ ਨਾਂ ਵਾਲੀ ਇਸ ਅਕੈਡਮੀ ਦੀ ਰਸਮੀ ਸ਼ੁਰੂਆਤ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾ ਕੇ ਕੀਤੀ ਗਈ। ਇਸ ਦਾ ਉਦਘਾਟਨ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਅਤੇ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਨੇ ਜੈਕਾਰਿਆਂ ਦੀ ਗੂੰਜ ਵਿਚ ਕੀਤਾ।

ਇਸ ਮੌਕੇ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸੰਬੋਧਨ ਕਰਦਿਆਂ ਕਿਹਾ ਕਿ ਪ੍ਰਸ਼ਾਸਕੀ ਸੇਵਾਵਾਂ ਲਈ ਸਿੱਖ ਨੌਜੁਆਨਾਂ ਦੀ ਸ਼ਮੂਲੀਅਤ ਵਧਾਉਣ ਦੇ ਮੱਦੇਨਜ਼ਰ ਸ਼੍ਰੋਮਣੀ ਕਮੇਟੀ ਨੇ ਇਹ ਉੱਦਮ ਕੀਤਾ ਹੈ, ਜਿਸ ਤਹਿਤ ਚੁਣੇ ਗਏ ਹਰ ਸਿੱਖ ਨੌਜੁਆਨ ਵਿਦਿਆਰਥੀ ਨੂੰ ਆਪਣੇ ਤੌਰ 'ਤੇ ਕੋਈ ਵੀ ਵਿੱਤੀ ਬੋਝ ਨਹੀਂ ਝੱਲਣਾ ਪਵੇਗਾ। ਉਨ੍ਹਾਂ ਕਿਹਾ ਕਿ ਅਕੈਡਮੀ ਦਾ ਨਾਂ 'ਨਿਸ਼ਚੈ' ਆਪਣੇ ਆਪ ਵਿਚ ਸੰਪੂਰਨ ਹੈ ਜੋ ਦ੍ਰਿੜ੍ਹ ਇਰਾਦੇ ਅਤੇ ਸੇਵਾ ਪ੍ਰਤੀ ਅਟੁੱਟ ਵਚਨਬੱਧਤਾ ਨੂੰ ਦਰਸਾਉਂਦਾ ਹੈ। ਉਨ੍ਹਾਂ ਕਿਹਾ ਕਿ ਇਹ

ਕੇਂਦਰ ਸਿੱਖ ਨੌਜੁਆਨ ਵਿਦਿਆਰਥੀਆਂ ਨੂੰ ਹਰ ਪੱਖ ਤੋਂ ਮੁਕੰਮਲ ਜਾਣਕਾਰੀ ਨਾਲ ਭਰਪੂਰ ਕਰਨ ਲਈ ਆਪਣਾ ਰੋਲ ਅਦਾ ਕਰੇਗਾ। ਇਥੇ ਅਤਿ-ਆਧੁਨਿਕ ਸਿਖਲਾਈ ਸਹੂਲਤਾਂ ਮੁਹੱਈਆ ਕਰਵਾਈਆਂ ਜਾਣੀਆਂ ਹਨ, ਜੋ ਪ੍ਰਸ਼ਾਸਕੀ ਸੇਵਾਵਾਂ ਵਾਸਤੇ ਸਿੱਖਣ ਅਤੇ ਵਿਕਾਸ ਲਈ ਅਨੁਕੂਲ ਮਾਹੌਲ ਪ੍ਰਦਾਨ ਕਰੇਗਾ। ਉਨ੍ਹਾਂ ਕਿਹਾ ਕਿ ਨਿਸ਼ਚੈ ਪ੍ਰਸ਼ਾਸਕੀ ਸੇਵਾਵਾਂ ਸਿਖਲਾਈ ਕੇਂਦਰ ਵੱਲੋਂ ਪ੍ਰੀਖਿਆਵਾਂ ਦੀ ਤਿਆਰੀ ਦੇ ਨਾਲ-ਨਾਲ ਇਮਾਨਦਾਰੀ, ਸਮਰਪਣ ਅਤੇ ਸੇਵਾ ਦੇ ਮੁੱਲਾਂ ਅਤੇ ਕਦਰਾਂ-ਕੀਮਤਾਂ ਨੂੰ ਇਥੇ ਸਿਖਲਾਈ ਲੈਣ ਵਾਲਿਆਂ ਅੰਦਰ ਦ੍ਰਿੜ੍ਹ ਕਰਨਾ ਪਹਿਲ ਹੋਵੇਗੀ। ਐਡਵੋਕੇਟ ਧਾਮੀ ਨੇ ਇਸ ਮੁਫ਼ਤ ਸਿਖਲਾਈ ਕੇਂਦਰ ਲਈ ਵਿੱਤੀ ਸਹਿਯੋਗ ਕਰਨ ਵਾਲਿਆਂ ਦਾ ਵੀ ਧੰਨਵਾਦ ਕੀਤਾ।

ਇਸ ਮੌਕੇ ਸ਼੍ਰੋਮਣੀ ਅਕਾਲੀ ਦਲ ਦੇ ਸੀਨੀਅਰ ਆਗੂ ਸ. ਬਲਵਿੰਦਰ ਸਿੰਘ ਭੂੰਦੜ ਅਤੇ ਡਾ. ਦਲਜੀਤ ਸਿੰਘ ਚੀਮਾ ਨੇ ਆਪਣੇ ਸੰਬੋਧਨ ਦੌਰਾਨ ਸ਼੍ਰੋਮਣੀ ਕਮੇਟੀ ਦੇ ਇਸ ਉਪਰਾਲੇ ਦੀ ਸ਼ਲਾਘਾ ਕਰਦਿਆਂ ਕਿਹਾ ਕਿ ਇਹ ਸਮੇਂ ਦੀ ਵੱਡੀ ਲੋੜ ਸੀ। ਉਨ੍ਹਾਂ ਕਿਹਾ ਕਿ ਸਿੱਖ ਸੰਸਥਾ ਦੇ ਬਹੁਮੁਖੀ ਕਾਰਜਾਂ ਵਿਚ ਸਿੱਖ ਨੌਜੁਆਨਾਂ ਨੂੰ ਸਿਵਿਲ ਸੇਵਾਵਾਂ ਲਈ ਤਿਆਰ ਕਰਨ ਵਾਸਤੇ ਸਥਾਪਤ ਕੀਤਾ ਇਹ ਕੇਂਦਰ ਇਕ ਚੰਗਾ ਮੰਚ ਸਾਬਤ ਹੋਵੇਗਾ ਅਤੇ ਇਹ ਕੌਮੀ ਵਚਨਬੱਧਤਾ ਭਵਿੱਖ ਅੰਦਰ ਬੇਹਤਰ ਨਤੀਜੇ ਦੇਵੇਗੀ।

ਉਦਘਾਟਨ ਸਮਾਰੋਹ ਮੌਕੇ ਸ਼੍ਰੋਮਣੀ ਕਮੇਟੀ ਦੇ ਸਕੱਤਰ ਵਿੱਦਿਆ ਇੰਜੀ: ਸੁਖਮਿੰਦਰ ਸਿੰਘ ਨੇ ਕਿਹਾ ਕਿ ਨਿਸ਼ਚੈ ਪ੍ਰਸ਼ਾਸਕੀ ਸੇਵਾਵਾਂ ਸਿਖਲਾਈ ਕੇਂਦਰ ਦੀ ਸਥਾਪਨਾ, ਇਸ ਪ੍ਰੋਜੈਕਟ ਪਿੱਛੇ ਪੂਰੀ ਟੀਮ ਦੇ ਅਣਥੱਕ ਯਤਨਾਂ ਅਤੇ ਸਮਰਥਨ ਦੁਆਰਾ ਸੰਭਵ ਹੋਈ ਹੈ। ਇਸਦਾ ਉਦੇਸ਼ ਸਿੱਖ ਨੌਜੁਆਨਾਂ ਨੂੰ ਨਾ ਸਿਰਫ ਸ਼ਾਸਨ ਲਈ ਲੋੜੀਂਦੇ ਗਿਆਨ ਅਤੇ ਹੁਨਰ ਨਾਲ ਭਰਪੂਰ ਕਰਨਾ ਹੈ, ਸਗੋਂ ਦੇਸ਼ ਦੇ ਸਮੁੱਚੇ ਵਿਕਾਸ ਅਤੇ ਤਰੱਕੀ ਵਿੱਚ ਯੋਗਦਾਨ ਪਾਉਣਾ ਵੀ ਹੈ। ਇਸ ਮੌਕੇ ਨਿਸ਼ਚੈ ਪ੍ਰਸ਼ਾਸਕੀ ਸੇਵਾਵਾਂ ਸਿਖਲਾਈ ਕੇਂਦਰ ਦੇ ਡਿਪਟੀ ਡਾਇਰੈਕਟਰ ਡਾ. ਰਜਿੰਦਰ ਕੌਰ ਅਤੇ ਕੋਆਰਡੀਨੇਟਰ ਡਾ. ਮਦਨਜੀਤ ਕੌਰ ਸਹੋਤਾ ਨੇ ਵੀ ਆਪਣੇ ਵਿਚਾਰ ਪ੍ਰਗਟ ਕੀਤੇ।

ਇਸ ਮੌਕੇ ਹੋਰਨਾਂ ਤੋਂ ਇਲਾਵਾ ਸ਼੍ਰੋਮਣੀ ਕਮੇਟੀ ਦੇ ਜੂਨੀਅਰ ਮੀਤ ਪ੍ਰਧਾਨ ਸ. ਅਵਤਾਰ ਸਿੰਘ ਰਿਆ, ਸੀਨੀਅਰ ਅਕਾਲੀ ਆਗੂ ਸ. ਜਗਦੀਪ ਸਿੰਘ ਚੀਮਾ, ਅੰਤ੍ਰਿੰਗ ਮੈਂਬਰ ਸ. ਸੁਰਜੀਤ ਸਿੰਘ ਤੁਗਲਵਾਲ, ਮੈਂਬਰ ਸ. ਅਜਮੇਰ ਸਿੰਘ ਖੇੜਾ, ਸ. ਚਰਨਜੀਤ ਸਿੰਘ ਕਾਲੇਵਾਲ, ਸ. ਪਰਮਜੀਤ ਸਿੰਘ ਲੱਖੇਵਾਲ, ਬੀਬੀ ਪਰਮਜੀਤ ਕੌਰ ਲਾਂਡਰਾਂ, ਐਡਵੋਕੇਟ ਸ. ਅਰਸ਼ਦੀਪ ਸਿੰਘ ਕਲੇਰ, ਹਲਕਾ ਇੰਚਾਰਜ ਸ. ਪ੍ਰਮਿੰਦਰ ਸਿੰਘ ਸੋਹਾਣਾ, ਬੀਬੀ ਕੁਲਦੀਪ ਕੌਰ ਕੰਗ, ਬੀਬੀ ਸਤਵੰਤ ਕੌਰ ਜੌਹਲ, ਮੀਤ ਸਕੱਤਰ ਸ. ਲਖਵੀਰ ਸਿੰਘ ਆਦਿ ਮੌਜੂਦ ਸਨ। ੨੧ ਅਕਤੂਬਰ

# ਕੇਂਦਰੀ ਸਿੱਖ ਅਜਾਇਬ ਘਰ 'ਚ ਤਿੰਨ ਸਿੱਖ ਸ਼ਖ਼ਸੀਅਤਾਂ ਦੀਆਂ ਤਸਵੀਰਾਂ ਸੁਸ਼ੋਭਿਤ

## ਐਡਵੋਕੇਟ ਹਰਜਿੰਦਰ ਸਿੰਘ ਧਾਮੀ ਅਤੇ ਸਿੰਘ ਸਾਹਿਬ ਗਿਆਨੀ ਬਲਵਿੰਦਰ ਸਿੰਘ ਨੇ ਤਸਵੀਰਾਂ ਤੋਂ ਹਟਾਇਆ ਪਰਦਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਦਰਬਾਰ ਸਾਹਿਬ ਸਮੂਹ ਵਿਖੇ ਸਥਿਤ ਕੇਂਦਰੀ ਸਿੱਖ ਅਜਾਇਬ ਘਰ 'ਚ ਭਾਈ ਸੀਤਲ ਸਿੰਘ ਸਿਤਾਰਾ ਯੂਕੇ, ਸ. ਸੁਰਿੰਦਰ ਸਿੰਘ ਅਟਾਰੀਵਾਲਾ ਤੇ ਸ. ਇੰਦਰ ਸਿੰਘ ਜੰਮੂ (ਯੂਕੇ) ਦੀਆਂ ਤਸਵੀਰਾਂ ਸੁਸ਼ੋਭਿਤ ਕੀਤੀਆਂ ਗਈਆਂ। ਤਸਵੀਰਾਂ ਤੋਂ ਪਰਦਾ ਹਟਾਉਣ ਦੀ ਰਸਮ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਿੰਘ ਸਾਹਿਬ ਗਿਆਨੀ ਬਲਵਿੰਦਰ ਸਿੰਘ ਨੇ ਨਿਭਾਈ।

ਇਸ ਮੌਕੇ ਸੰਬੋਧਨ ਕਰਦਿਆਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਇਹ ਤਿੰਨੇ ਸ਼ਖ਼ਸੀਅਤਾਂ ਵਿਦੇਸ਼ ਅੰਦਰ ਸਿੱਖੀ ਪ੍ਰਚਾਰ ਲਈ ਸਾਰਾ ਜੀਵਨ ਤਤਪਰ ਰਹੀਆਂ ਹਨ। ਉਨ੍ਹਾਂ ਕਿਹਾ ਕਿ ਭਾਈ ਸੀਤਲ ਸਿੰਘ ਸਿਤਾਰਾ ਦੀ ਅੱਖਾਂ ਦੀ ਰੌਸ਼ਨੀ ਨਾ ਹੋਣ ਦੇ ਬਾਵਜੂਦ ਵੀ ਉਨ੍ਹਾਂ ਨੇ ਗੁਰਮਤਿ ਸੰਗੀਤ ਦੀ ਵਿਦਿਆ ਹਾਸਲ ਕੀਤੀ ਅਤੇ ਸੈਂਕੜੇ ਸਿੱਖ ਨੌਜੁਆਨਾਂ ਅਤੇ ਬੱਚਿਆਂ ਨੂੰ ਗੁਰਬਾਣੀ ਕੀਰਤਨ ਦੀ ਸਿਖਲਾਈ ਦਿੱਤੀ। ਭਾਈ ਸੁਰਿੰਦਰ ਸਿੰਘ ਅਟਾਰੀਵਾਲਾ ਬਾਰੇ ਗੱਲ ਕਰਦਿਆਂ ਐਡਵੋਕੇਟ ਧਾਮੀ ਨੇ ਕਿਹਾ ਕਿ ਯੂਕੇ ਅੰਦਰ ਦਸਤਾਰਧਾਰੀ ਸਾਬਤ ਸੂਰਤ ਸਿੱਖ ਵਜੋਂ ਉਨ੍ਹਾਂ ਨੇ ਅਧਿਆਪਨ ਦਾ ਕਾਰਜ ਕਰਦਿਆਂ ਵਿਸ਼ੇਸ਼ ਤੌਰ 'ਤੇ ਪੰਜਾਬੀ ਭਾਸ਼ਾ ਨੂੰ ਉਭਾਰਿਆ। ਉਥੋਂ ਦੇ ਸਰਕਾਰੀ ਸਕੂਲਾਂ ਅੰਦਰ ਯੂਰਪੀ ਬੋਲੀਆਂ ਦੇ ਨਾਲ-ਨਾਲ ਪੰਜਾਬੀ ਬੋਲੀ ਪੜ੍ਹਾਉਣ ਵਾਸਤੇ ਸਾਰਥਕ ਉਪਰਾਲੇ ਕੀਤੇ, ਜਿਸ ਦੇ ਨਤੀਜੇ ਵਜੋਂ ਨਵੀਂ ਪੀੜ੍ਹੀ ਪੰਜਾਬੀ ਭਾਸ਼ਾ ਨਾਲ ਦਿਲੋਂ ਜੁੜੀ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਭਾਈ ਇੰਦਰ ਸਿੰਘ ਯੂਕੇ ਦੀਆਂ ਸੇਵਾਵਾਂ ਦੀ ਵੀ ਸ਼ਲਾਘਾ ਕੀਤੀ। ਉਨ੍ਹਾਂ ਕਿਹਾ ਕਿ ਭਾਈ ਇੰਦਰ ਸਿੰਘ ਲੰਡਨ ਕਾਊਂਸਲ ਦੇ ਪਹਿਲੇ ਅੰਮ੍ਰਿਤਧਾਰੀ ਮੇਅਰ ਸਨ, ਜਿਨ੍ਹਾਂ ਖਾਲਸਾ ਪੰਥ ਦੇ ੩੦੦ ਸਾਲਾ ਸਾਜਣਾ ਦਿਵਸ 'ਤੇ ਟਾਊਨ ਹਾਲ ਖਾਲਸਈ ਨਿਸ਼ਾਨ ਸਾਹਿਬ ਝੁਲਾਇਆ ਸੀ। ਇਸ ਦੇ ਨਾਲ ਹੀ ਸਿੱਖੀ ਪ੍ਰਚਾਰ ਅਤੇ ਪੰਜਾਬੀ ਬੋਲੀ ਲਈ ਉਨ੍ਹਾਂ ਵੱਲੋਂ ਕੀਤੇ ਯਤਨ ਵੀ ਪ੍ਰਸ਼ੰਸਾਯੋਗ ਹਨ। ਸਮਾਗਮ ਦੌਰਾਨ ਪ੍ਰਸਿੱਧ ਕਥਾਵਾਚਕ ਗਿਆਨੀ ਗੁਰਬਖ਼ਸ਼ ਸਿੰਘ ਗੁਲਸ਼ਨ ਯੂਕੇ ਨੇ ਸੰਬੋਧਨ ਕਰਦਿਆਂ ਤਿੰਨਾਂ ਸ਼ਖ਼ਸੀਅਤਾਂ ਦੇ ਪੰਥਕ ਕਾਰਜਾਂ ਬਾਰੇ ਵਿਸਥਾਰਤ ਜਾਣਕਾਰੀ ਦੇਣ ਦੇ ਨਾਲ-ਨਾਲ ਸ਼੍ਰੋਮਣੀ ਕਮੇਟੀ ਵੱਲੋਂ ਉਨ੍ਹਾਂ ਦੀਆਂ ਤਸਵੀਰਾਂ ਲਗਾਉਣ ਸਬੰਧੀ ਲਏ ਫੈਸਲੇ ਵਾਸਤੇ ਧੰਨਵਾਦ ਕੀਤਾ। ਇਸ ਮੌਕੇ ਪੁੱਜੀਆਂ ਸ਼ਖ਼ਸੀਅਤਾਂ ਨੂੰ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਤੇ ਸਿੰਘ ਸਾਹਿਬ ਗਿਆਨੀ ਬਲਵਿੰਦਰ ਸਿੰਘ ਨੇ ਗੁਰੂ ਬਖ਼ਸ਼ਿਸ਼ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ।

ਇਸ ਮੌਕੇ ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਵਧੀਕ ਸਕੱਤਰ ਸ. ਸੁਖਮਿੰਦਰ ਸਿੰਘ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਬਿਜੈ ਸਿੰਘ, ਸ. ਤੇਜਿੰਦਰ ਸਿੰਘ ਪੱਡਾ, ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ, ਮੀਤ ਸਕੱਤਰ ਸ. ਸੁਖਬੀਰ ਸਿੰਘ, ਸ. ਮਨਜੀਤ ਸਿੰਘ, ਸੁਪ੍ਰਿੰਟੈਂਡੈਂਟ ਸ. ਨਿਸ਼ਾਨ ਸਿੰਘ, ਵਧੀਕ ਮੈਨੇਜਰ ਸ. ਇਕਬਾਲ ਸਿੰਘ ਮੁਖੀ, ਸ. ਬਿਕਰਮਜੀਤ ਸਿੰਘ ਝੰਗੀ, ਸਿੱਖ ਆਗੂ ਸ. ਜਸਬੀਰ ਸਿੰਘ ਘੁੰਮਣ, ਭਾਈ ਸੀਤਲ ਸਿੰਘ ਦੇ ਪਰਿਵਾਰਕ ਮੈਂਬਰਾਂ ਵਿੱਚੋਂ ਬੀਬੀ ਸੰਗੀਤਾ ਕੌਰ ਸੀਤਲ, ਸ. ਮੁਖਤਾਰ ਸਿੰਘ, ਬੀਬੀ ਪ੍ਰਮਿੰਦਰ ਕੌਰ ਸੀਤਲ, ਸ. ਅਮਰਦੀਪ ਸਿੰਘ ਸੀਤਲ, ਸ. ਸੁਰਿੰਦਰ ਸਿੰਘ ਅਟਾਰੀਵਾਲਾ ਦੇ ਪਰਿਵਾਰ ਵਿੱਚੋਂ ਬੀਬੀ ਸੁਰਜੀਤ ਕੌਰ ਅਟਾਰੀਵਾਲਾ, ਬੀਬੀ ਕਮਲਜੀਤ ਕੌਰ, ਬੀਬੀ ਸ਼ਰਨਜੀਤ ਕੌਰ, ਸ. ਕਬੀਰ ਸਿੰਘ, ਸ. ਸਾਹਿਬ ਸਿੰਘ, ਸ. ਅਮਰਜੀਤ ਸਿੰਘ, ਬੀਬੀ ਕਰਨਜੀਤ ਕੌਰ, ਸ. ਮਹਾਂਬੀਰ ਸਿੰਘ, ਗਿਆਨੀ ਗੁਰਜੰਟ ਸਿੰਘ, ਸ. ਸੁਰਿੰਦਰ ਸਿੰਘ ਤੇ ਸ. ਇੰਦਰ ਸਿੰਘ ਜੰਮੂ ਦੇ ਪਰਿਵਾਰ ਵਿੱਚੋਂ ਬੀਬੀ ਨਿਰਮਲ ਕੌਰ, ਸ. ਅਮਰਦੀਪ ਸਿੰਘ, ਬੀਬੀ ਹਰਜੀਤ ਕੌਰ, ਜਥੇਦਾਰ ਜਗਦੇਵ ਸਿੰਘ, ਸ. ਸੁਖਵਿੰਦਰ ਸਿੰਘ, ਸ. ਸੁੱਚਾ ਸਿੰਘ, ਸ. ਹਰਬੀਰ ਸਿੰਘ, ਸ. ਅਵਤਾਰ ਸਿੰਘ ਤੇ ਸ. ਨਿਰਮਲ ਸਿੰਘ ਆਦਿ ਹਾਜ਼ਰ ਸਨ। ੨੪ ਅਕਤੂਬਰ

# 1984 'ਚ ਜੋਧਪੁਰ ਜੇਲ੍ਹ ਅੰਦਰ ਨਜ਼ਰਬੰਦ ਰਹੇ ਸਿੱਖਾਂ ਦੇ ਕੇਸਾਂ ਦੀ ਪੈਰਵਾਈ ਕਰਨ ਵਾਲਿਆਂ ਨੂੰ ਕੀਤਾ ਸਨਮਾਨਿਤ

## ਸੱਚਖੰਡ ਸ੍ਰੀ ਹਰਿਮੰਦਰ ਸਾਹਿਬ 'ਤੇ ਜੂਨ 84 ਦਾ ਸਰਕਾਰੀ ਹਮਲਾ ਦੁਨੀਆਂ ਦੇ ਇਤਿਹਾਸ 'ਚ ਕਾਲਾ ਧੱਬਾ- ਐਡਵੋਕੇਟ ਧਾਮੀ

ਅੰਮ੍ਰਿਤਸਰ- ਜੂਨ ੧੯੮੪ 'ਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ

'ਤੇ ਤਤਕਾਲੀ ਕਾਂਗਰਸ ਸਰਕਾਰ ਵੱਲੋਂ ਕੀਤੇ ਗਏ ਫ਼ੌਜੀ ਹਮਲੇ ਦੌਰਾਨ ਗ੍ਰਿਫ਼ਤਾਰ ਕਰਕੇ ਜੋਧਪੁਰ ਜੇਲ੍ਹ ਵਿਚ ਨਜ਼ਰਬੰਦ ਰੱਖੇ ਗਏ ਸਿੱਖਾਂ ਦੇ ਕੇਸਾਂ ਦੀ ਪੈਰਵਾਈ ਕਰਨ ਵਾਲੇ ਵਕੀਲਾਂ ਅਤੇ ਹੋਰਨਾਂ ਸਹਿਯੋਗੀ ਸ਼ਖ਼ਸੀਅਤਾਂ ਦਾ ਸ਼੍ਰੋਮਣੀ ਕਮੇਟੀ ਵੱਲੋਂ ਵਿਸ਼ੇਸ਼ ਤੌਰ 'ਤੇ ਸਨਮਾਨ ਕੀਤਾ ਗਿਆ। ਇਨ੍ਹਾਂ ਸਨਮਾਨਿਤ ਸ਼ਖ਼ਸੀਅਤਾਂ ਵਿਚ ਸੀਨੀਅਰ ਐਡਵੋਕੇਟ ਪੂਰਨ ਸਿੰਘ ਹੁੰਦਲ, ਐਡਵੋਕੇਟ ਲਖਵੀਰ ਸਿੰਘ, ਸ਼੍ਰੋਮਣੀ ਕਮੇਟੀ ਦੇ ਸਾਬਕਾ ਸਕੱਤਰ ਸ. ਸਤਬੀਰ ਸਿੰਘ ਧਾਮੀ ਅਤੇ ਸ. ਦਲੀਪ ਸਿੰਘ ਜਗਦੇਵ ਕਲਾਂ ਸ਼ਾਮਲ ਹਨ। ਇਸ ਤੋਂ ਇਲਾਵਾ ਮੌਜੂਦਾ ਸਮੇਂ ਜੇਲ੍ਹਾਂ 'ਚ ਨਜ਼ਰਬੰਦ ਬੇਕਸੂਰ ਸਿੱਖ ਨੌਜੁਆਨਾਂ ਦੇ ਕੇਸਾਂ ਦੀ ਪੈਰਵਾਈ ਕਰ ਰਹੇ ਸ਼੍ਰੋਮਣੀ ਕਮੇਟੀ ਮੈਂਬਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਨੂੰ ਵੀ ਸਨਮਾਨਿਤ ਕੀਤਾ ਗਿਆ। ਸਨਮਾਨਿਤ ਸ਼ਖ਼ਸੀਅਤਾਂ ਨੂੰ ਗੁਰੂ ਬਖ਼ਸ਼ਿਸ਼ ਸਿਰੋਪਾਓ, ਲੋਈ, ਸ੍ਰੀ ਸਾਹਿਬ ਤੇ ਨਾਲ ਵਿਸ਼ੇਸ਼ ਤਸਤਰੀ ਦਿੱਤੀ ਗਈ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਸਿੱਖ ਕੌਮ ਨੂੰ ਸਰਕਾਰਾਂ ਵੱਲੋਂ ਸਮੇਂ-ਸਮੇਂ ਨਿਸ਼ਾਨੇ 'ਤੇ ਲਿਆ ਜਾਂਦਾ ਰਿਹਾ ਹੈ ਅਤੇ ਇਸ ਦੌਰਾਨ ਸਿੱਖਾਂ ਨਾਲ ਧੱਕੇਸ਼ਾਹੀ ਦੀ ਪੀੜਾ ਕੌਮ ਕਦੇ ਨਹੀਂ ਭੁੱਲ ਸਕਦੀ। ਜੂਨ ੧੯੮੪ ਦਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ 'ਤੇ ਸਰਕਾਰੀ ਹਮਲਾ ਦੁਨੀਆਂ ਦੇ ਇਤਿਹਾਸ 'ਚ ਕਾਲਾ ਧੱਬਾ ਹੈ। ਉਨ੍ਹਾਂ ਕਿਹਾ ਕਿ ਇਸ ਹਮਲੇ ਦੌਰਾਨ ਜਿਥੇ ਪਾਵਨ ਗੁਰ-ਅਸਥਾਨਾਂ ਦਾ ਵੱਡਾ ਨੁਕਸਾਨ ਕੀਤਾ ਗਿਆ ਅਤੇ ਸਿੱਖਾਂ ਦੀਆਂ ਸ਼ਹਾਦਤਾਂ ਹੋਈਆਂ, ਉਥੇ ਹੀ ਵੱਡੀ ਗਿਣਤੀ 'ਚ ਸਿੱਖ ਜੇਲ੍ਹਾਂ ਅੰਦਰ ਵੀ ਬੰਦ ਰੱਖੇ ਗਏ। ਇਸ ਸਮੇਂ ਜੋਧਪੁਰ ਜੇਲ੍ਹ ਵਿਚ ਵੀ ੩੭੯ ਸਿੱਖਾਂ ਨੂੰ ਆਪਣੇ ਜੀਵਨ ਦਾ ਅਹਿਮ ਹਿੱਸਾ ਬਤੀਤ ਕਰਨਾ ਪਿਆ। ਉਨ੍ਹਾਂ ਕਿਹਾ ਕਿ ਇਨ੍ਹਾਂ ਸਿੱਖ ਬੰਦੀਆਂ ਦੇ ਮਾਮਲਿਆਂ ਦੀ ਪੈਰਵਾਈ ਲਈ ਸ਼੍ਰੋਮਣੀ ਕਮੇਟੀ ਦਾ ਸਹਿਯੋਗ ਕਰਦਿਆਂ ਜਿਨ੍ਹਾਂ ਸ਼ਖ਼ਸੀਅਤਾਂ ਨੇ ਅਹਿਮ ਰੋਲ ਨਿਭਾਇਆ ਹੈ, ਉਨ੍ਹਾਂ ਦਾ ਸਿੱਖ ਕੌਮ ਅੰਦਰ ਵੱਡਾ ਸਤਿਕਾਰ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਸਿੱਖ ਸੰਸਥਾ ਮੌਜੂਦਾ ਸਮੇਂ ਵੀ ਸਰਕਾਰੀ ਧੱਕੇਧਾਹੀ ਦਾ ਸ਼ਿਕਾਰ ਹੋਏ ਸਿੱਖਾਂ ਦੇ ਕੇਸਾਂ 'ਤੇ ਕਾਰਜ ਕਰ ਰਹੀ ਹੈ ਅਤੇ ਭਵਿੱਖ ਅੰਦਰ ਵੀ ਆਪਣਾ ਫ਼ਰਜ਼ ਨਿਭਾਉਂਦੀ ਰਹੇਗੀ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ ਨੇ ਜੋਧਪੁਰ ਜੇਲ੍ਹ ਵਿਚ ਬਿਤਾਏ ਸਮੇਂ ਨੂੰ ਯਾਦ ਕਰਦਿਆਂ ਸਰਕਾਰਾਂ ਦੇ ਜ਼ਬਰ ਦੀ ਕਰੜੀ ਆਲੋਚਨਾ ਕੀਤੀ। ਉਨ੍ਹਾਂ ਕਿਹਾ ਕਿ ਅੱਜ ਸਨਮਾਨਿਤ ਕੀਤੀਆਂ ਗਈਆਂ ਸ਼ਖ਼ਸੀਅਤਾਂ ਨੇ ਦਿਲੋਂ ਯਤਨ ਕਰਦਿਆਂ ਸ਼੍ਰੋਮਣੀ ਕਮੇਟੀ ਦਾ ਸਹਿਯੋਗ ਕੀਤਾ, ਜਿਸ ਸਦਕਾ ਉਨ੍ਹਾਂ ਦੀ ਰਿਹਾਈ ਸੰਭਵ ਹੋ ਸਕੀ। ਇਸ ਦੌਰਾਨ ਸੀਨੀਅਰ ਐਡਵੋਕੇਟ ਪੂਰਨ ਸਿੰਘ ਹੁੰਦਲ ਨੇ ਜੋਧਪੁਰ ਬੰਦੀਆਂ ਦੇ ਕੇਸਾਂ ਦੀ ਪੈਰਵਾਈ ਕਰਦਿਆਂ ਆਈਆਂ ਮੁਸ਼ਕਲਾਂ ਦਾ ਖੁਲਾਸਾ ਕੀਤਾ ਅਤੇ ਸ਼੍ਰੋਮਣੀ ਕਮੇਟੀ ਵੱਲੋਂ ਉਨ੍ਹਾਂ ਦੇ ਸਨਮਾਨ ਦੇ ਉਪਰਾਲੇ ਲਈ ਧੰਨਵਾਦ ਕੀਤਾ। ਐਡਵੋਕੇਟ ਹੁੰਦਲ ਨੇ ਸ਼੍ਰੋਮਣੀ ਕਮੇਟੀ ਪ੍ਰਧਾਨ ਨੂੰ ਜੋਧਪੁਰ ਮਾਮਲੇ ਸਬੰਧੀ ਖੋਜ ਕਾਰਜ ਅਤੇ ਸਬੰਧਤਾਂ ਦੀਆਂ ਯਾਦਾਂ ਨੂੰ ਕਿਤਾਬੀ ਰੂਪ ਵਿਚ ਸੰਭਾਲਣ ਦੀ ਵੀ ਮੰਗ ਕੀਤੀ, ਜਿਸ 'ਤੇ ਐਡਵੋਕੇਟ ਧਾਮੀ ਨੇ ਹਾਂਪੱਖੀ ਹੁੰਗਾਰਾ ਭਰਿਆ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਕਮੇਟੀ ਮੈਂਬਰ ਸ. ਪਰਮਜੀਤ ਸਿੰਘ ਖਾਲਸਾ, ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਭਾਈ ਮਨਜੀਤ ਸਿੰਘ ਭੂਰਾਕੋਹਨਾ, ਬੀਬੀ ਜੋਗਿੰਦਰ ਕੌਰ, ਸ. ਹਰਪਾਲ ਸਿੰਘ ਜੱਲਾ, ਸ਼੍ਰੋਮਣੀ ਅਕਾਲੀ ਦਲ ਦਿੱਲੀ ਇਕਾਈ ਦੇ ਪ੍ਰਧਾਨ ਸ. ਪਰਮਜੀਤ ਸਿੰਘ ਸਰਨਾ, ਸ. ਮਨਜੀਤ ਸਿੰਘ ਸਰਨਾ ਦਿੱਲੀ, ਸਿੱਖ ਵਿਦਵਾਨ ਗਿਆਨੀ ਗੁਰਬਖ਼ਸ਼ ਸਿੰਘ ਗੁਲਸ਼ਨ, ਐਡਵੋਕੇਟ ਜਸਬੀਰ ਸਿੰਘ ਘੁੰਮਣ, ਸਕੱਤਰ ਸ. ਪ੍ਰਤਾਪ ਸਿੰਘ, ਇੰਜੀ: ਸੁਖਮਿੰਦਰ ਸਿੰਘ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਬਿਜੈ ਸਿੰਘ, ਸ. ਤੇਜਿੰਦਰ ਸਿੰਘ ਪੱਡਾ, ਸ. ਪ੍ਰੀਤਪਾਲ ਸਿੰਘ, ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ, ਮੀਤ ਸਕੱਤਰ ਸ. ਕੁਲਦੀਪ ਸਿੰਘ ਰੋਡੇ, ਸ. ਜਸਵਿੰਦਰ ਸਿੰਘ ਜੱਸੀ, ਸ.

ਸ਼ਾਹਬਾਜ਼ ਸਿੰਘ, ਸ. ਗੁਰਨਾਮ ਸਿੰਘ, ਸ. ਬਲਵਿੰਦਰ ਸਿੰਘ ਖੈਰਾਬਾਦ, ਸ. ਮਨਜੀਤ ਸਿੰਘ ਤਲਵੰਡੀ, ਸ. ਸੁਖਬੀਰ ਸਿੰਘ, ਸੁਪ੍ਰਿੰਟੈਂਡੈਂਟ ਸ. ਨਿਸ਼ਾਨ ਸਿੰਘ, ਸ. ਇਕਬਾਲ ਸਿੰਘ ਮੁਖੀ ਆਦਿ ਹਾਜ਼ਰ ਸਨ।

੨੪ ਅਕਤੂਬਰ

# ਸ੍ਰੀ ਦਰਬਾਰ ਸਾਹਿਬ ਨੂੰ ਆਉਂਦੇ ਮਾਰਗ 'ਤੇ ਗੁਰਬਾਣੀ ਪ੍ਰਵਾਹ ਲਈ ਸ਼੍ਰੋਮਣੀ ਕਮੇਟੀ ਨੇ ਲਗਾਈ ਵੱਡਅਕਾਰੀ ਸਕਰੀਨ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸ੍ਰੀ ਦਰਬਾਰ ਸਾਹਿਬ ਨੂੰ ਆਉਂਦੇ ਮਾਰਗ 'ਤੇ ਗੁਰਦੁਆਰਾ ਸਾਰਾਗੜ੍ਹੀ ਨਜ਼ਦੀਕ ਇਕ ਵੱਡ-ਅਕਾਰੀ ਸਕਰੀਨ ਸਥਾਪਤ ਕੀਤੀ ਹੈ, ਜਿਸ 'ਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਤੋਂ ਗੁਰਬਾਣੀ ਕੀਰਤਨ ਚਲਾਇਆ ਜਾਵੇਗਾ। ਇਸ ਸਕਰੀਨ ਦੀ ਸੇਵਾ ਦੁਬਈ ਵਾਸੀ ਸ. ਜਸਪ੍ਰੀਤ ਸਿੰਘ ਓਬਰਾਏ ਦੇ ਪਰਿਵਾਰ ਵੱਲੋਂ ਕਰਵਾਈ ਗਈ ਹੈ। ਇਸ ਸਕਰੀਨ ਦਾ ਉਦਘਾਟਨ ਕਰਨ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਸ੍ਰੀ ਦਰਬਾਰ ਸਾਹਿਬ ਵਿਖੇ ਸ਼ਰਧਾ ਨਾਲ ਪੁੱਜਦੀ ਸੰਗਤ ਨੂੰ ਇਸ ਪਾਵਨ ਅਸਥਾਨ ਦੇ ਚੌਗਿਰਦੇ ਵਿਚ ਪੁੱਜਣ ਮੌਕੇ ਹੀ ਸ਼ਰਧਾ ਅਤੇ ਸਤਿਕਾਰ ਦੀ ਭਾਵਨਾ ਪੈਦਾ ਹੁੰਦੀ ਹੈ। ਇਸੇ ਨੂੰ ਦੇਖਦਿਆਂ ਪਿਛਲੀ ਅਕਾਲੀ ਦਲ ਦੀ ਸਰਕਾਰ ਮੌਕੇ ਸ੍ਰੀ ਦਰਬਾਰ ਸਾਹਿਬ ਦੇ ਰਸਤੇ 'ਤੇ ਵੱਡੀਆਂ ਸਕਰੀਨਾਂ ਲਗਾਈਆਂ ਗਈਆਂ ਸਨ, ਜਿਥੇ ਗੁਰਬਾਣੀ ਕੀਰਤਨ ਚੱਲਦਾ ਸੀ। ਪਰੰਤੂ ਦੁੱਖ ਦੀ ਗੱਲ ਹੈ ਕਿ ਪੰਜਾਬ ਦੀ ਮੌਜੂਦਾ ਸਰਕਾਰ ਸੰਗਤ ਦੀਆਂ ਭਾਵਨਾਵਾਂ ਦੇ ਵਿਰੁੱਧ ਸਕਰੀਨਾਂ 'ਤੇ ਆਪਣੀਆਂ ਮਸ਼ਹੂਰੀਆਂ ਚਲਾ ਰਹੀ ਹੈ। ਐਡਵੋਕੇਟ ਧਾਮੀ ਨੇ ਮੌਜੂਦਾ ਪੰਜਾਬ ਸਰਕਾਰ ਦੀ ਕਾਰਗੁਜ਼ਾਰੀ 'ਤੇ ਸਵਾਲ ਕਰਦਿਆਂ ਕਿਹਾ ਕਿ ਇਹ ਸਰਕਾਰ ਸਿੱਖ ਮਸਲਿਆਂ ਪ੍ਰਤੀ ਬਿਲਕੁਲ ਸੰਜੀਦਾ ਨਹੀਂ ਹੈ, ਜਿਸ ਕਾਰਨ ਸਿੱਖਾਂ ਅੰਦਰ ਰੋਸ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਸਿੱਖਾਂ ਦੀ ਸੰਸਥਾ ਹੁੰਦਿਆਂ ਸੰਗਤ ਦੀਆਂ ਭਾਵਨਾਵਾਂ ਦੀ ਕਦਰ ਕਰਦੀ ਹੈ ਅਤੇ ਇਸੇ ਤਹਿਤ ਹੀ ਸ੍ਰੀ ਦਰਬਾਰ ਸਾਹਿਬ ਦੇ ਰਸਤੇ 'ਤੇ ਗੁਰਬਾਣੀ ਪ੍ਰਵਾਹ ਲਈ ਸਕਰੀਨਾਂ ਲਗਾਉਣ ਦਾ ਕਾਰਜ ਸ਼ੁਰੂ ਕੀਤਾ ਗਿਆ ਹੈ। ਉਨ੍ਹਾਂ ਕਿਹਾ ਕਿ ਫਿਲਹਾਲ ਇਕ ਸਕਰੀਨ ਸਥਾਪਤ ਕੀਤੀ ਗਈ ਹੈ ਅਤੇ ਜਲਦ ਹੀ ਇਸ ਦੇ ਵਿਸਥਾਰ ਤਹਿਤ ਹੋਰ ਸਕਰੀਨਾਂ ਵੀ ਲਗਾਈਆਂ ਜਾਣਗੀਆਂ, ਜਿਥੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਹੁੰਦੇ ਗੁਰਬਾਣੀ ਕੀਰਤਨ ਦਾ ਪ੍ਰਸਾਰਣ ਹੋਵੇਗਾ। ਉਨ੍ਹਾਂ ਸਕਰੀਨ ਦੀ ਸੇਵਾ ਕਰਨ ਵਾਲੇ ਓਬਰਾਏ ਪਰਿਵਾਰ ਦਾ ਧੰਨਵਾਦ ਵੀ ਕੀਤਾ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਮੈਂਬਰ ਭਾਈ ਹਰਪਾਲ ਸਿੰਘ ਜੱਲਾ, ਸ. ਅਮਰੀਕ ਸਿੰਘ ਵਿਛੋਆ, ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਮੀਤ ਸਕੱਤਰ ਸ. ਸ਼ਾਹਬਾਜ਼ ਸਿੰਘ, ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ, ਸ. ਨਿਸ਼ਾਨ ਸਿੰਘ ਸੁਪ੍ਰਿੰਟੈਂਡੈਂਟ, ਸੀਸੀਟੀਵੀ ਇੰਚਾਰਜ ਸ. ਸਾਹਬ ਸਿੰਘ ਆਦਿ ਮੌਜੂਦ ਸਨ। ੨੪ ਅਕਤੂਬਰ

# ਬੇਗ਼ਮ ਮੁਨੱਵਰ ਉਲ ਨਿਸਾ ਦੇ ਅਕਾਲ ਚਲਾਣੇ 'ਤੇ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਵੱਲੋਂ ਦੁੱਖ ਪ੍ਰਗਟ

ਅੰਮ੍ਰਿਤਸਰ- ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਮੌਕੇ ਹਾਅ ਦਾ ਨਾਅਰਾ ਮਾਰਨ ਵਾਲੇ ਨਵਾਬ-ਏ-ਮਲੇਰਕੋਟਲਾ ਸ਼ੇਰ ਮੁਹੰਮਦ ਖਾਂ ਦੇ ਪਰਿਵਾਰ ਦੀ ਆਖਰੀ ਬੇਗ਼ਮ ਮੁਨੱਵਰ ਉਲ ਨਿਸਾ ਦੇ ਅਕਾਲ ਚਲਾਣੇ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਗਹਿਰਾ

ਦੁੱਖ ਪ੍ਰਗਟ ਕੀਤਾ ਹੈ। ਉਨ੍ਹਾਂ ਕਿਹਾ ਕਿ ਸਿੱਖ ਇਤਿਹਾਸ ਅੰਦਰ ਨਵਾਬ ਮਲੇਰਕੋਟਲਾ ਦਾ ਨਾਂ ਸਤਿਕਾਰ ਵਜੋਂ ਦਰਜ ਹੈ ਅਤੇ ਕੌਮ ਇਨ੍ਹਾਂ ਦੇ ਵੰਸ਼ਜਾਂ ਦਾ ਵੀ ਹਮੇਸ਼ਾ ਆਦਰ ਕਰਦੀ ਰਹੀ ਹੈ। ਉਨ੍ਹਾਂ ਕਿਹਾ ਕਿ ਮਲੇਰਕੋਟਲਾ ਵੰਸ਼ ਦੀ ਆਖਰੀ ਬੇਗ਼ਮ ਮੁਨੱਵਰ ਉਲ ਨਿਸਾ ਦੇ ਚਲਾਣੇ ਨਾਲ ਦਿਲੀ ਦੁੱਖ ਹੋਇਆ ਹੈ। ਐਡਵੋਕੇਟ ਧਾਮੀ ਨੇ ਆਖਿਆ ਕਿ ਨਵਾਬ ਮਲੇਰਕੋਟਲਾ ਵੱਲੋਂ ਹੱਕ-ਸੱਚ ਲਈ ਉਠਾਈ ਅਵਾਜ਼ ਨੂੰ ਸਿੱਖ ਕੌਮ ਹਮੇਸ਼ਾ ਯਾਦ ਰੱਖੇਗੀ।

ਦੱਸਣਯੋਗ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਬੇਗ਼ਮ ਮੁਨੱਵਰ ਉਲ ਨਿਸਾ ਨੂੰ ਅਪ੍ਰੈਲ ੨੦੨੩ ਵਿਚ ਸ੍ਰੀ ਫ਼ਤਹਿਗੜ੍ਹ ਸਾਹਿਬ ਵਿਖੇ ਇਕ ਵਿਸ਼ੇਸ਼ ਸਮਾਗਮ ਕਰਕੇ ਸਨਮਾਨਿਤ ਵੀ ਕੀਤਾ ਗਿਆ ਸੀ। ੨੭ ਅਕਤੂਬਰ

# ਸ਼੍ਰੋਮਣੀ ਕਮੇਟੀ ਦੇ ਸਹਿਯੋਗ ਨਾਲ ਸਿੱਖ ਫ਼ੋਰਮ ਝਾਰਖੰਡ ਵੱਲੋਂ ਰਾਂਚੀ ਵਿਖੇ ਲਗਾਇਆ ਗਿਆ ਛੇ ਰੋਜ਼ਾ ਗੁਰਮਤਿ ਕੈਂਪ

## ਅਗਲੀ ਪੀੜੀ ਨੂੰ ਆਪਣੇ ਵਿਰਸੇ ਨਾਲ ਜੋੜੀ ਰੱਖਣ ਲਈ ਕੀਤਾ ਜਾਂਦਾ ਹਰ ਯਤਨ ਸ਼ਲਾਘਾਯੋਗ- ਭਾਈ ਗਰੇਵਾਲ

ਅੰਮ੍ਰਿਤਸਰ- ਪੂਰਬੀ ਭਾਰਤ ਅੰਦਰ ਸਿੱਖੀ ਪ੍ਰਚਾਰ ਲਈ ਸਰਗਰਮ ਧਾਰਮਿਕ ਸੰਸਥਾ ਸਿੱਖ ਫ਼ੋਰਮ ਅਤੇ ਸਿੱਖ ਵੈਲਫੇਅਰ ਐਸੋਸੀਏਸ਼ਨ ਕੋਲਕਾਤਾ ਵੱਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਹਿਯੋਗ ਨਾਲ ਲਗਾਏ ਗਏ ੫੩ਵੇਂ ਗੁਰਮਤਿ ਸਿੱਖਿਆ ਕੈਂਪ ਦਾ ਮੁੱਖ ਸਮਾਗਮ ਗੁਰੂ ਨਾਨਕ ਸੈਕੰਡਰੀ ਸਕੂਲ ਰਾਂਚੀ (ਝਾਰਖੰਡ) ਵਿਖੇ ਹੋਇਆ। ਛੇ ਰੋਜ਼ਾ ਗੁਰਮਤਿ ਕੈਂਪ ਦੇ ਇਸ ਸਮਾਪਤੀ ਸਮਾਗਮ ਮੌਕੇ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ ਅਤੇ ਅੰਤ੍ਰਿੰਗ ਮੈਂਬਰ ਸ. ਪਰਮਜੀਤ ਸਿੰਘ ਖਾਲਸਾ ਨੇ ਵਿਸ਼ੇਸ਼ ਤੌਰ 'ਤੇ ਸ਼ਮੂਲੀਅਤ ਕੀਤੀ। ਕੈਂਪ ਵਿਚ ਪੂਰਬੀ ਭਾਰਤ ਦੇ ਪੰਜ ਸੂਬਿਆਂ ਤੋਂ ਵੱਡੀ ਗਿਣਤੀ 'ਚ ਬੱਚਿਆਂ ਨੇ ਭਾਗ ਲੈ ਕੇ ਗੁਰਬਾਣੀ ਸੰਥਿਆ, ਧਾਰਮਿਕ ਸਿੱਖਿਆ, ਸ਼ਬਦ ਕੀਰਤਨ ਅਤੇ ਸਿੱਖ ਰਹਿਤ ਮਰਯਾਦਾ ਅਤੇ ਸਿੱਖ ਇਤਿਹਾਸ ਬਾਰੇ ਜਾਣਕਾਰੀ ਹਾਸਲ ਕੀਤੀ। ਇਸ ਦੇ ਨਾਲ ਹੀ ਕੈਂਪ ਦੌਰਾਨ ਬੱਚਿਆਂ ਨੂੰ ਦਸਤਾਰ ਤੇ ਦੁਮਾਲਾ ਸਜਾਉਣ ਦੀ ਵੀ ਸਿੱਖਿਆ ਦਿੱਤੀ ਗਈ।

ਸਮਾਪਤੀ ਸਮਾਗਮ ਮੌਕੇ ਪੁੱਜੇ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ ਨੇ ਸੰਬੋਧਨ ਕਰਦਿਆਂ ਕਿਹਾ ਕਿ ਸਿੱਖ ਵਿਰਸਾ ਪੂਰੀ ਦੁਨੀਆਂ ਅੰਦਰ ਇਕ ਵੱਖਰੀ ਪਛਾਣ ਨਾਲ ਰੂਬਰੂ ਹੈ। ਪੰਜਾਬ ਤੋਂ ਬਾਹਰਲੇ ਸੂਬਿਆਂ ਅਤੇ ਵਿਦੇਸ਼ਾਂ ਅੰਦਰ ਸਿੱਖਾਂ ਨੇ ਆਪਣੇ ਇਤਿਹਾਸ ਅਤੇ ਸਿਧਾਂਤਾਂ ਤੋਂ ਪ੍ਰੇਰਣਾ ਲੈ ਕੇ ਵੱਡੇ ਮੁਕਾਮ ਹਾਸਲ ਕੀਤੇ ਹਨ। ਉਨ੍ਹਾਂ ਕਿਹਾ ਕਿ ਅਗਲੀ ਪੀੜੀ ਨੂੰ ਆਪਣੇ ਵਿਰਸੇ ਨਾਲ ਜੋੜੀ ਰੱਖਣ ਲਈ ਕੀਤਾ ਜਾਂਦਾ ਹਰ ਯਤਨ ਸ਼ਲਾਘਾਯੋਗ ਹੈ ਅਤੇ ਇਸੇ ਦਿਸਾ ਵਿਚ ਸਿੱਖ ਫ਼ੋਰਮ ਅਤੇ ਸਿੱਖ ਵੈਲਫੇਅਰ ਐਸੋਸੀਏਸ਼ਨ ਦਾ ਇਹ ਉਪਰਾਲਾ ਖਾਸ ਮਹੱਤਵ ਰੱਖਦਾ ਹੈ। ਉਨ੍ਹਾਂ ਕਿਹਾ ਕਿ ਖੁਸ਼ੀ ਦੀ ਗੱਲ ਹੈ ਕਿ ਇਨ੍ਹਾਂ ਦੇ ਉਪਰਾਲੇ ਨਾਲ ਉੱਤਰੀ ਭਾਰਤ ਦੇ ਸੂਬਿਆਂ ਵਿਚ ਪੰਜਾਬ ਤੋਂ ਦੂਰ ਬੈਠੇ ਨੌਜੁਆਨ ਸਿੱਖੀ ਨਾਲ ਜੁੜੇ ਹੋਏ ਹਨ। ਇਸ ਮੌਕੇ ਭਾਈ ਗਰੇਵਾਲ ਨੇ ਸ਼੍ਰੋਮਣੀ ਕਮੇਟੀ ਵੱਲੋਂ ਕੈਂਪ ਦੇ ਪ੍ਰਬੰਧਕਾਂ ਨੂੰ ਇਕ ਲੱਖ ਰੁਪਏ ਸਿੱਖੀ ਪ੍ਰਚਾਰ ਲਈ ਦੇਣ ਦਾ ਐਲਾਨ ਕੀਤਾ। ਇਸ ਤੋਂ ਇਲਾਵਾ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਸ. ਪਰਮਜੀਤ ਸਿੰਘ ਖਾਲਸਾ, ਸਿੱਖ ਮਿਸ਼ਨ ਕਲਕੱਤਾ ਦੇ ਇੰਚਾਰਜ ਸ. ਜਗਮੋਹਨ ਸਿੰਘ ਅਤੇ ਸਿੱਖ ਫੋਰਮ ਵੱਲੋਂ ਸ. ਗੁਰਸ਼ਰਨ ਸਿੰਘ ਨੇ ਵੀ ਸੰਬੋਧਨ ਕੀਤਾ। ਇਸ ਮੌਕੇ ਕੈਂਪ 'ਚ ਭਾਗ ਲੈਣ ਵਾਲੇ ਬੱਚਿਆਂ ਨੂੰ ਸਨਮਾਨਿਤ ਵੀ ਕੀਤਾ ਗਿਆ।

ਇਸ ਦੌਰਾਨ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਰਾਂਚੀ ਵਿਖੇ ਭਾਈ ਗੁਰਚਰਨ ਸਿੰਘ ਗਰੇਵਾਲ ਨੇ ਝਾਰਖੰਡ ਦੀਆਂ ਵੱਖ-ਵੱਖ ਗੁਰਦੁਆਰਾ ਕਮੇਟੀਆਂ ਦੇ ਨੁਮਾਇੰਦਿਆਂ ਨਾਲ ਇਕ ਵਿਸ਼ੇਸ ਇਕੱਤਰਤਾ ਕੀਤੀ। ਗੁਰਦੁਆਰਾ ਕਮੇਟੀਆਂ ਦੇ ਪ੍ਰਬੰਧਕਾਂ ਨੇ ਇਸ ਗੱਲ ਦੀ ਵਚਨਬੱਧਤਾ ਪ੍ਰਗਟਾਈ ਕਿ ਸਿੱਖ ਸੰਸਥਾਵਾਂ ਦੀ ਮਜ਼ਬੂਤੀ ਲਈ ਏਕੇ ਨਾਲ ਅੱਗੇ ਵਧਿਆ ਜਾਵੇਗਾ। ਭਾਈ ਗਰੇਵਾਲ ਅਨੁਸਾਰ ਹਾਜਰ ਸਿੱਖ ਨੁਮਾਇੰਦਿਆਂ ਨੇ ਕਿਹਾ ਕਿ ਅੱਜ ਕੌਮ ਨੂੰ ਦਰਪੇਸ਼ ਚੁਣੌਤੀਆਂ ਦੇ ਟਾਕਰੇ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਰਪ੍ਰਸਤੀ ਹੇਠ ਇਕਜੁੱਟ ਹੋ ਕੇ ਕਾਰਜਸ਼ੀਲ ਹੋਣਾ ਜ਼ਰੂਰੀ ਹੈ ਅਤੇ ਇਸੇ ਦਿਸ਼ਾ ਵਿਚ ਝਾਰਖੰਡ ਦੀਆਂ ਸਮੁੱਚੀਆਂ ਗੁਰਦੁਆਰਾ ਕਮੇਟੀਆਂ ਵਚਨਬੱਧ ਹਨ।

ਇਸ ਮੌਕੇ ਅੰਤ੍ਰਿੰਗ ਕਮੇਟੀ ਮੈਂਬਰ ਸ. ਪਰਮਜੀਤ ਸਿੰਘ ਖਾਲਸਾ, ਸ. ਜਗਮੋਹਨ ਸਿੰਘ ਇੰਚਾਰਜ, ਸਿੱਖ ਫ਼ੋਰਮ ਦੇ ਜਨਰਲ ਸਕੱਤਰ ਸ. ਗੁਰਸ਼ਰਨ ਸਿੰਘ, ਸ. ਇੰਦਰਜੀਤ ਸਿੰਘ ਪਟਨਾ ਸਾਹਿਬ, ਸ. ਬਲਬੀਰ ਸਿੰਘ ਰਾਂਚੀ, ਸ. ਕੁਲਬੀਰ ਸਿੰਘ, ਸ. ਗਗਨਦੀਪ ਸਿੰਘ ਮੱਕੜ, ਸ. ਭੁਪਿੰਦਰ ਸਿੰਘ ਜੱਗੀ, ਸ. ਸੁਰਜੀਤ ਸਿੰਘ ਸਲੂਜਾ, ਸ. ਸੁਖਦੇਵ ਸਿੰਘ, ਪ੍ਰੋ. ਹਰਬਿੰਦਰਵੀਰ ਸਿੰਘ, ਸ. ਰਣਜੀਤ ਸਿੰਘ ਹੈਪੀ, ਸ. ਰਾਜਦੀਪ ਸਿੰਘ ਛਾਬੜਾ, ਸ. ਧਿਆਨ ਸਿੰਘ, ਸ. ਹਰਮਿੰਦਰ ਸਿੰਘ, ਸ. ਗੁਰਵਿੰਦਰ ਸਿੰਘ ਸੇਠੀ, ਸ. ਗੁਰਦੀਪ ਸਿੰਘ ਟਿਵਾਣਾ, ਸ੍ਰੀ ਮਨੀਸ਼ ਮਿੱਡਾ, ਸ. ਗੁਰਮੀਤ ਸਿੰਘ ਤੇ ਸ. ਹਰਜਿੰਦਰ ਸਿੰਘ ਆਦਿ ਹਾਜ਼ਰ ਸਨ। ੨੭ ਅਕਤੂਬਰ

# ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਪੁਰਬ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸਜਾਇਆ ਵਿਸ਼ਾਲ ਨਗਰ ਕੀਰਤਨ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਪੁਰਬ ਸਬੰਧੀ ਸਭਾ-ਸੁਸਾਇਟੀਆਂ ਅਤੇ ਸੰਗਤਾਂ ਦੇ ਸਹਿਯੋਗ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਨਗਾਰਿਆਂ, ਜੈਕਾਰਿਆਂ ਅਤੇ ਨਰਸਿੰਙਿਆਂ ਦੀ ਗੂੰਜ ਵਿਚ ਵਿਸ਼ਾਲ ਨਗਰ ਕੀਰਤਨ ਸਜਾਇਆ ਗਿਆ। ਅਰਦਾਸ ਉਪਰੰਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਸੁਨਹਿਰੀ ਪਾਲਕੀ ਵਿਚ ਸੁਸ਼ੋਭਿਤ ਕੀਤਾ। ਇਸ ਮੌਕੇ ਹਾਜ਼ਰ ਵੱਡੀ ਗਿਣਤੀ ਵਿਚ ਸੰਗਤਾਂ ਨੇ ਫੁੱਲਾਂ ਦੀ ਵਰਖਾ ਕਰਕੇ ਸ਼ਰਧਾ ਦਾ ਪ੍ਰਗਟਾਵਾ ਕੀਤਾ। ਨਗਰ ਕੀਰਤਨ ਸ੍ਰੀ ਅੰਮ੍ਰਿਤਸਰ ਦੇ ਪੁਰਾਤਨ ਦਰਵਾਜ਼ਿਆਂ ਨੂੰ ਜੋੜਦੇ ਮਾਰਗ 'ਤੇ ਸਜਾਇਆ ਗਿਆ, ਜਿਥੇ ਵੱਖ-ਵੱਖ ਥਾਵਾਂ 'ਤੇ ਸੰਗਤਾਂ ਨੇ ਨਗਰ ਕੀਰਤਨ ਦਾ ਭਰਵਾਂ ਸਵਾਗਤ ਕੀਤਾ। ਵੱਖ-ਵੱਖ ਥਾਵਾਂ 'ਤੇ ਸਭਾ-ਸੁਸਾਇਟੀਆਂ ਅਤੇ ਸੰਗਤਾਂ ਨੇ ਪੰਜ ਪਿਆਰੇ ਅਤੇ ਨਿਸ਼ਾਨਚੀ ਸਿੰਘਾਂ ਨੂੰ ਸਿਰੋਪਾਓ ਦੇ ਕੇ ਸ਼ਰਧਾ ਪ੍ਰਗਟਾਈ, ਉਥੇ ਹੀ ਸੰਗਤਾਂ ਵੱਲੋਂ ਵੱਖ-ਵੱਖ ਤਰ੍ਹਾਂ ਲੰਗਰਾਂ ਦਾ ਪ੍ਰਬੰਧ ਵੀ ਕੀਤਾ ਹੋਇਆ ਸੀ। ਸਾਰੇ ਰਸਤੇ ਨਗਰ ਕੀਰਤਨ ਨਾਲ ਚੱਲਦੀਆਂ ਸੰਗਤਾਂ ਸਤਿਨਾਮ ਵਾਹਿਗੁਰੂ ਦਾ ਜਾਪ ਕਰਕੇ ਚੌਥੇ ਪਾਤਸ਼ਾਹ ਜੀ ਨੂੰ ਸ਼ਰਧਾ ਤੇ ਸਤਿਕਾਰ ਭੇਟ ਕਰ ਰਹੀਆਂ ਸਨ। ਨਗਰ ਕੀਰਤਨ ਮੌਕੇ ਘੰਟਾ ਘਰ ਪਲਾਜ਼ਾ ਵਿਖੇ ਪੰਜਾਬ ਪੁਲਿਸ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਤਿਕਾਰ ਭੇਟ ਕਰਦਿਆਂ ਸਲਾਮੀ ਦਿੱਤੀ ਗਈ। ਇਸ ਮੌਕੇ ਹੈਲੀਕਾਪਟਰ ਰਾਹੀਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅਤੇ ਨਗਰ ਕੀਰਤਨ 'ਤੇ ਗੁਲਾਬ ਦੇ ਫੁੱਲਾਂ ਦੀ ਵਰਖਾ ਵੀ ਕੀਤੀ ਗਈ।

ਨਗਰ ਕੀਰਤਨ 'ਚ ਸ਼ਾਮਲ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ ਨੇ ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਗੁਰਪੁਰਬ ਦੀ ਵਧਾਈ ਦਿੰਦਿਆਂ ਸੰਗਤ ਨੂੰ ਗੁਰੂ ਸਾਹਿਬ ਜੀ ਦੀ ਵਿਚਾਰਧਾਰਾ ਅਨੁਸਾਰ ਜੀਵਨ ਜਿਊਣ ਦੀ ਪ੍ਰੇਰਣਾ

ਕੀਤੀ। ਉਨ੍ਹਾਂ ਕਿਹਾ ਕਿ ਸਿੱਖ ਸਿਧਾਂਤਾਂ ਉੱਤੇ ਦ੍ਰਿੜ੍ਹਤਾ ਨਾਲ ਪਹਿਰਾ ਦੇਣਾ ਅਤੇ ਗੁਰਮਤਿ ਰਹਿਣੀ ਦੇ ਧਾਰਨੀ ਹੋਣਾ ਗੁਰੂ ਸਾਹਿਬ ਜੀ ਦੇ ਪਵਿੱਤਰ ਪ੍ਰਕਾਸ਼ ਦਿਹਾੜੇ ਮੌਕੇ ਸਭ ਦਾ ਪਰਮ ਧਰਮ ਕਰਤੱਵ ਹੈ।

ਨਗਰ ਕੀਰਤਨ ਦੌਰਾਨ ਵੱਖ-ਵੱਖ ਸਭਾ-ਸੁਸਾਇਟੀਆਂ ਦੇ ਨੁਮਾਇੰਦਿਆਂ ਤੇ ਸੰਗਤਾਂ ਤੋਂ ਇਲਾਵਾ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਸੁਲਤਾਨ ਸਿੰਘ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਮੁੱਖ ਗ੍ਰੰਥੀ ਗਿਆਨੀ ਮਲਕੀਤ ਸਿੰਘ, ਸਾਬਕਾ ਜਥੇਦਾਰ ਗਿਆਨੀ ਗੁਰਬਚਨ ਸਿੰਘ, ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਕਮੇਟੀ ਮੈਂਬਰ ਸ. ਬਾਵਾ ਸਿੰਘ ਗੁਮਾਨਪੁਰਾ, ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਭਾਈ ਮਨਜੀਤ ਸਿੰਘ ਭੂਰਾਕੋਹਨਾ, ਭਾਈ ਰਾਮ ਸਿੰਘ, ਸ. ਹਰਜਾਪ ਸਿੰਘ ਸੁਲਤਾਨਵਿੰਡ, ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸ. ਸੁਰਜੀਤ ਸਿੰਘ ਭਿੱਟੇਵੱਡ, ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ, ਬਾਬਾ ਸਤਨਾਮ ਸਿੰਘ ਕਿਲ੍ਹਾ ਅਨੰਦਗੜ੍ਹ ਵਾਲੇ, ਡੀਸੀਪੀ ਸ. ਪਰਮਿੰਦਰ ਸਿੰਘ ਭੰਡਾਲ, ਫੈਡਰੇਸ਼ਨ ਦੇ ਪ੍ਰਧਾਨ ਸ. ਕੰਵਰਚੜ੍ਹਤ ਸਿੰਘ, ਸ. ਅਮਰਬੀਰ ਸਿੰਘ ਢੋਟ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ, ਵਧੀਕ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਬਿਜੈ ਸਿੰਘ, ਸ. ਗੁਰਮੀਤ ਸਿੰਘ ਬੁੱਟਰ, ਸ. ਤੇਜਿੰਦਰ ਸਿੰਘ ਪੱਡਾ, ਮੀਤ ਸਕੱਤਰ ਸ. ਗੁਰਦਿਆਲ ਸਿੰਘ, ਸ. ਕੁਲਦੀਪ ਸਿੰਘ ਰੋਡੇ, ਸ. ਗੁਰਚਰਨ ਸਿੰਘ ਕੋਹਾਲਾ, ਸ. ਜਸਵਿੰਦਰ ਸਿੰਘ ਜੱਸੀ, ਪ੍ਰੋ. ਸੁਖਦੇਵ ਸਿੰਘ, ਸ. ਗੁਰਨਾਮ ਸਿੰਘ, ਸ. ਬਲਵਿੰਦਰ ਸਿੰਘ ਖੈਰਾਬਾਦ, ਸ. ਪਰਮਜੀਤ ਸਿੰਘ, ਸ. ਮਨਜੀਤ ਸਿੰਘ ਤਲਵੰਡੀ, ਸ. ਹਰਭਜਨ ਸਿੰਘ ਵਕਤਾ, ਸ. ਸੁਖਬੀਰ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ, ਸੁਪ੍ਰਿੰਟੈਂਡੈਂਟ ਸ. ਨਿਸ਼ਾਨ ਸਿੰਘ, ਮੈਨੇਜਰ ਹਰਪ੍ਰੀਤ ਸਿੰਘ, ਸ. ਬਘੇਲ ਸਿੰਘ, ਸ. ਜਗਤਾਰ ਸਿੰਘ, ਸ. ਨਰਿੰਦਰ ਸਿੰਘ, ਸ. ਸਤਨਾਮ ਸਿੰਘ ਰਿਆੜ, ਵਧੀਕ ਮੈਨੇਜਰ ਸ. ਇਕਬਾਲ ਸਿੰਘ ਮੁਖੀ, ਸ. ਬਿਕਰਮਜੀਤ ਸਿੰਘ ਝੰਗੀ, ਆਦਿ ਹਾਜ਼ਰ ਸਨ।

# ਚੌਥੇ ਪਾਤਸ਼ਾਹ ਜੀ ਦੇ ਪ੍ਰਕਾਸ਼ ਪੁਰਬ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਲੱਖਾਂ ਸੰਗਤਾਂ ਹੋਈਆਂ ਨਤਮਸਤਕ

## ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਤੇ ਗੁਰਦੁਆਰਾ ਬਾਬਾ ਅਟੱਲ ਰਾਇ ਸਾਹਿਬ ਵਿਖੇ ਸਜਾਏ ਸੁੰਦਰ ਜਲੌ

ਅੰਮ੍ਰਿਤਸਰ– ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਗੁਰਪੁਰਬ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਵੱਡੀ ਗਿਣਤੀ ਵਿਚ ਸੰਗਤਾਂ ਨੇ ਨਤਮਸਤਕ ਹੋ ਕੇ ਸ਼ਰਧਾ ਦਾ ਪ੍ਰਗਟਾਵਾ ਕੀਤਾ। ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਸੁਲਤਾਨ ਸਿੰਘ, ਵਧੀਕ ਹੈੱਡ ਗ੍ਰੰਥੀ ਗਿਆਨੀ ਅਮਰਜੀਤ ਸਿੰਘ, ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ ਸਮੇਤ ਪੰਥ ਦੀਆਂ ਪ੍ਰਮੁੱਖ ਸ਼ਖ਼ਸੀਅਤਾਂ ਨੇ ਵੀ ਹਾਜ਼ਰੀ ਭਰੀ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਤੇ ਗੁਰਦੁਆਰਾ ਬਾਬਾ ਅਟੱਲ ਰਾਇ ਸਾਹਿਬ ਵਿਖੇ ਸੁੰਦਰ ਜਲੌ ਸਜਾਏ ਗਏ, ਜੋ ਸੰਗਤਾਂ ਲਈ ਖਿੱਚ ਦਾ ਕੇਂਦਰ ਰਹੇ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ, ਜਿਸ ਮਗਰੋਂ ਪੰਥ ਪ੍ਰਸਿੱਧ ਰਾਗੀ, ਢਾਡੀ ਤੇ ਕਵੀਸ਼ਰ

ਜਥਿਆਂ ਨੇ ਸੰਗਤ ਨੂੰ ਇਤਿਹਾਸ ਨਾਲ ਜੋੜਿਆ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸੰਬੋਧਨ ਕਰਦਿਆਂ ਸੰਗਤਾਂ ਨੂੰ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਪੁਰਬ ਦੀ ਵਧਾਈ ਦਿੱਤੀ। ਉਨ੍ਹਾਂ ਕਿਹਾ ਕਿ ਸ੍ਰੀ ਗੁਰੂ ਰਾਮਦਾਸ ਜੀ ਦੇ ਕਾਰਜ ਤੇ ਉਪਦੇਸ਼ ਮਨੁੱਖਤਾ ਨੂੰ ਅੰਮ੍ਰਿਤਮਈ ਜੀਵਨ ਸੇਧਾਂ ਦੇਣ ਵਾਲੇ ਹਨ ਅਤੇ ਅੱਜ ਹਰ ਸਿੱਖ ਦਾ ਫ਼ਰਜ਼ ਹੈ ਕਿ ਗੁਰੂ ਆਸ਼ੇ ਮੁਤਾਬਿਕ ਜੀਵਨ ਜੀਵੇ। ਇਸ ਤੋਂ ਪਹਿਲਾਂ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਕਥਾ ਕਰਦਿਆਂ ਪ੍ਰਸਿੱਧ ਕਥਾਵਾਚਕ ਗਿਆਨੀ ਪਿੰਦਰਪਾਲ ਸਿੰਘ ਨੇ ਸੰਗਤਾਂ ਨੂੰ ਸ੍ਰੀ ਗੁਰੂ ਰਾਮਦਾਸ ਜੀ ਦੇ ਜੀਵਨ ਇਤਿਹਾਸ ਤੋਂ ਜਾਣੂ ਕਰਵਾਇਆ।ਸ਼੍ਰੋਮਣੀ ਕਮੇਟੀ ਵੱਲੋਂ ੩੧ ਰਾਗਾਂ 'ਤੇ ਅਧਾਰਿਤ 'ਰਾਗ ਨਾਦ ਸੰਬਾਦ' ਪ੍ਰੋਗਰਾਮ ਦਾ ਪੋਸਟਰ ਜਾਰੀ

ਚੌਥੇ ਪਾਤਸ਼ਾਹ ਜੀ ਦੇ ਪ੍ਰਕਾਸ਼ ਪੁਰਬ ਸਮਾਗਮਾਂ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਵਿਸ਼ੇਸ਼ ਤੌਰ 'ਤੇ ਤਿਆਰ ਕੀਤਾ ਗਿਆ ੩੧ ਰਾਗਾਂ 'ਤੇ ਅਧਾਰਿਤ 'ਰਾਗ ਨਾਦ ਸੰਬਾਦ' ਪ੍ਰੋਗਰਾਮ ਦਾ ਪੋਸਟਰ ਜਾਰੀ ਕੀਤਾ ਗਿਆ। ਇਹ ਪੋਸਟਰ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਤੇ ਪੰਥ ਪ੍ਰਸਿੱਧ ਕਥਾਵਾਚਕ ਗਿਆਨੀ ਪਿੰਦਰਪਾਲ ਸਿੰਘ ਜੀ ਨੇ ਜਾਰੀ ਕੀਤਾ। ਇਸ ਮੌਕੇ ਗੱਲ ਕਰਦਿਆਂ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਬਾਣੀ ੩੧ ਰਾਗਾਂ ਵਿਚ ਹੈ। ਪੰਥ ਪ੍ਰਸਿੱਧ ਰਾਗੀ ਜਥਿਆਂ ਵੱਲੋਂ ਇਨ੍ਹਾਂ ੩੧ ਰਾਗਾਂ ਵਿਚ ਗੁਰਬਾਣੀ ਦਾ ਗਾਇਨ ਕੀਤਾ ਜਾਵੇਗਾ, ਤਾਂ ਜੋ ਸੰਗਤਾਂ ਨੂੰ ਇਨ੍ਹਾਂ ਰਾਗਾਂ ਦੀ ਜਾਣਕਾਰੀ ਮਿਲੇ। ਉਨ੍ਹਾਂ ਕਿਹਾ ਕਿ ਇਸ ਦੇ ਅਗਲੇ ਪੜਾਅ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਈਆਂ ਹੋਰ ਗਾਇਨ ਸ਼ੈਲੀਆਂ ਨੂੰ ਵੀ ਇਸ ਦਾ ਹਿੱਸਾ ਬਣਾਇਆ ਜਾਵੇਗਾ। ਇਸੇ ਦੌਰਾਨ ਭਾਈ ਪਿੰਦਰਪਾਲ ਸਿੰਘ ਨੇ ਸ਼੍ਰੋਮਣੀ ਕਮੇਟੀ ਦੇ ਇਸ ਉਪਰਾਲੇ ਦੀ ਸ਼ਲਾਘਾ ਕੀਤੀ। ਉਨ੍ਹਾਂ ਕਿਹਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਗੁਰੂ ਸਾਹਿਬ ਨੇ ਗੁਰਬਾਣੀ ਨੂੰ ਗਾਇਨ ਕਰਨ ਦੀਆਂ ਸ਼ੈਲੀਆਂ ਬਾਰੇ ਬੇਸ਼ਕੀਮਤੀ ਸੰਕੇਤ ਦਰਜ ਕੀਤੇ ਹਨ। ਸ਼੍ਰੋਮਣੀ ਕਮੇਟੀ ਦਾ ਇਹ ਉਪਰਾਲਾ ਸੰਗਤਾਂ ਲਈ ਲਾਹੇਵੰਤ ਸਾਬਤ ਹੋਵੇਗਾ।

ਇਸੇ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਪੁਰਬ ਨੂੰ ਸਮਰਪਿਤ ਸਕੂਲਾਂ ਕਾਲਜਾਂ ਦੇ ਬੱਚਿਆਂ ਦੇ ਕਰਵਾਏ ਗਏ ਧਾਰਮਿਕ ਮੁਕਾਬਲਿਆਂ 'ਚੋਂ ਅੱਵਲ ਰਹਿਣ ਵਾਲੇ ਵਿਦਿਆਰਥੀਆਂ ਨੂੰ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸਨਮਾਨਿਤ ਵੀ ਕੀਤਾ ਗਿਆ। ਇਹ ਮੁਕਾਬਲੇ ਬੀਤੇ ਵੱਖ-ਵੱਖ ਦਿਨਾਂ ਵਿਚ ਕਰਵਾਏ ਗਏ ਸਨ। ਇਸ ਤੋਂ ਇਲਾਵਾ ਕਵੀ ਦਰਬਾਰ ਵਿਚ ਪੰਥਕ ਕਵੀਆਂ ਨੇ ਚੌਥੇ ਪਾਤਸ਼ਾਹ ਜੀ ਦੇ ਜੀਵਨ ਇਤਿਹਾਸ ਅਤੇ ਉਨ੍ਹਾਂ ਦੀ ਦੇਣ ਨੂੰ ਕਵਿਤਾਵਾਂ ਰਾਹੀਂ ਸੰਗਤਾਂ ਨਾਲ ਸਾਂਝਾ ਕੀਤਾ। ਵੱਖ-ਵੱਖ ਮਹਾਂਪੁਰਖਾਂ ਅਤੇ ਸ੍ਰੀ ਦਰਬਾਰ ਸਾਹਿਬ ਦੇ ਪ੍ਰਬੰਧ ਵੱਲੋਂ ਸੰਗਤਾਂ ਵਾਸਤੇ ਲੰਗਰਾਂ ਦੇ ਵਿਸ਼ਾਲ ਪ੍ਰਬੰਧ ਕੀਤੇ ਗਏ ਸਨ।

ਇਸੇ ਦੌਰਾਨ ਬੀਤੀ ਰਾਤ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਰਾਗ ਦਰਬਾਰ ਅਤੇ ਪੜਤਾਲ ਗਾਇਨ ਕੀਰਤਨ ਸਮਾਗਮ ਹੋਇਆ, ਜਿਸ ਵਿਚ ਪੰਥ ਪ੍ਰਸਿੱਧ ਰਾਗੀ ਜਥਿਆਂ ਨੇ ਚੌਥੇ ਪਾਤਸ਼ਾਹ ਜੀ ਦੀ ਪਾਵਨ ਬਾਣੀ ਦਾ ਰਾਗਾਂ ਅਧਾਰਿਤ ਗਾਇਨ ਕੀਤਾ। ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਗਿਆਨੀ ਬਲਵਿੰਦਰ ਸਿੰਘ, ਗਿਆਨੀ ਗੁਰਮਿੰਦਰ ਸਿੰਘ, ਗਿਆਨੀ ਬਲਜੀਤ ਸਿੰਘ, ਗਿਆਨੀ ਰਾਜਦੀਪ ਸਿੰਘ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਮੁੱਖ ਗ੍ਰੰਥੀ ਗਿਆਨੀ ਮਲਕੀਤ ਸਿੰਘ, ਸਾਬਕਾ ਜਥੇਦਾਰ ਗਿਆਨੀ ਗੁਰਬਚਨ ਸਿੰਘ, ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਅੰਤ੍ਰਿੰਗ ਮੈਂਬਰ ਸ. ਬਾਵਾ ਸਿੰਘ ਗੁਮਾਨਪੁਰਾ, ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਭਾਈ ਰਾਮ ਸਿੰਘ, ਭਾਈ ਮਨਜੀਤ ਸਿੰਘ ਭੂਰਾਕੋਹਨਾ, ਸ. ਸੁਰਜੀਤ ਸਿੰਘ ਭਿੱਟੇਵੱਡ,

ਸ. ਹਰਜਾਪ ਸਿੰਘ ਸੁਲਤਾਨਵਿੰਡ, ਸ. ਗੁਰਮੀਤ ਸਿੰਘ ਬੂਹ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਕੌਰ ਸਿੰਘ, ਸ. ਅਮਰਜੀਤ ਸਿੰਘ ਭਲਾਈਪੁਰ, ਸ. ਚਰਨਜੀਤ ਸਿੰਘ ਕਾਲੇਵਾਲ, ਸ. ਪਰਮਜੀਤ ਸਿੰਘ ਰਾਏਪੁਰ, ਸ. ਖੁਸ਼ਵਿੰਦਰ ਸਿੰਘ ਭਾਟੀਆ, ਭਾਈ ਅਜਾਇਬ ਸਿੰਘ ਅਭਿਆਸੀ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ, ਵਧੀਕ ਸਕੱਤਰ ਸ. ਸੁਖਮਿੰਦਰ ਸਿੰਘ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਪ੍ਰੀਤਪਾਲ ਸਿੰਘ, ਸਾਬਕਾ ਸਕੱਤਰ ਸ. ਬਲਵਿੰਦਰ ਸਿੰਘ ਜੌੜਾਸਿੰਘਾ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ, ਮੀਤ ਸਕੱਤਰ ਸ. ਗੁਰਚਰਨ ਸਿੰਘ ਕੁਹਾਲਾ, ਸ. ਕੁਲਦੀਪ ਸਿੰਘ ਰੋਡੇ, ਸ. ਜਸਵਿੰਦਰ ਸਿੰਘ ਜੱਸੀ, ਪ੍ਰੋ. ਸੁਖਦੇਵ ਸਿੰਘ, ਸ. ਸ਼ਾਹਬਾਜ਼ ਸਿੰਘ, ਸ. ਗੁਰਨਾਮ ਸਿੰਘ, ਸ. ਬਲਵਿੰਦਰ ਸਿੰਘ ਖੈਰਾਬਾਦ, ਸ. ਪਰਮਜੀਤ ਸਿੰਘ, ਸੁਪਰਡੈਂਟ ਸ. ਨਿਸ਼ਾਨ ਸਿੰਘ, ਹੈੱਡ ਪ੍ਰਚਾਰਕ ਭਾਈ ਜਗਦੇਵ ਸਿੰਘ ਅਤੇ ਹੋਰ ਮੌਜੂਦ ਸਨ।੩੦ ਅਕਤੂਬਰ

## ਸ਼੍ਰੋਮਣੀ ਕਮੇਟੀ ਦੇ ਸੇਵਾਮੁਕਤ ਹੋਏ ਮੁਲਾਜ਼ਮਾਂ ਨੂੰ ਕੀਤਾ ਸਨਮਾਨਤ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੋਂ ਸੇਵਾ ਮੁਕਤ ਹੋਏ ਇੰਚਾਰਜ ਸ. ਹਰਪਾਲ ਸਿੰਘ ਭੂਰਾਕੋਹਨਾ ਤੇ ਸ. ਕੁਲਵਿੰਦਰ ਸਿੰਘ ਨੂੰ ਸ਼੍ਰੋਮਣੀ ਕਮੇਟੀ ਅਧਿਕਾਰੀਆਂ ਵੱਲੋਂ ਸਨਮਾਨਿਤ ਕੀਤਾ ਗਿਆ। ਇਨ੍ਹਾਂ ਨੂੰ ਸੇਵਾ ਮੁਕਤ ਹੋਣ 'ਤੇ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ ਤੇ ਹੋਰ ਅਧਿਕਾਰੀਆਂ ਨੇ ਗੁਰੂ ਬਖਸ਼ਿਸ਼ ਸਿਰੋਪਾਓ, ਸ੍ਰੀ ਸਾਹਿਬ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦਾ ਮਾਡਲ ਦੇ ਕੇ ਸਨਮਾਨਤ ਕੀਤਾ। ਇਸ ਮੌਕੇ ਸਕੱਤਰ ਸ. ਪ੍ਰਤਾਪ ਸਿੰਘ ਤੇ ਸ. ਬਲਵਿੰਦਰ ਸਿੰਘ ਕਾਹਲਵਾਂ ਨੇ ਸੇਵਾ ਮੁਕਤ ਹੋਏ ਮੁਲਾਜ਼ਮਾਂ ਦੇ ਕੰਮ ਦੀ ਸ਼ਲਾਘਾ ਕਰਦਿਆਂ ਕਿਹਾ ਕਿ ਇਨ੍ਹਾਂ ਨੇ ਆਪਣੇ ਜ਼ੁੰਮੇ ਲੱਗੀ ਡਿਊਟੀ ਪੂਰੀ ਤਨਦੇਹੀ ਨਾਲ ਨਿਭਾਈ ਹੈ ਅਤੇ ਆਸ ਕਰਦੇ ਹਾਂ ਕਿ ਭਵਿੱਖ ਵਿਚ ਨਿਸ਼ਕਾਮ ਭਾਵਨਾ ਨਾਲ ਸਿੱਖ ਸੰਸਥਾ ਦੀਆਂ ਗਤੀਵਿਧੀਆਂ ਨੂੰ ਸੰਗਤਾਂ ਤੱਕ ਪਹੁੰਚਾਉਣ ਦੀ ਜ਼ੁੰਮੇਵਾਰੀ ਨਿਭਾਉਣਗੇ। ਇਸੇ ਦੌਰਾਨ ਸਾਬਕਾ ਸਕੱਤਰ ਸ. ਦਲਮੇਘ ਸਿੰਘ ਖੱਟੜਾ ਅਤੇ ਸ. ਬਲਵਿੰਦਰ ਸਿੰਘ ਜੌੜਾਸਿੰਘਾ ਨੇ ਵੀ ਸੰਬੋਧਨ ਕਰਦਿਆਂ ਸੇਵਾਮੁਕਤ ਹੋਏ ਮੁਲਾਜ਼ਮਾਂ ਵੱਲੋਂ ਸ਼੍ਰੋਮਣੀ ਕਮੇਟੀ ਵਿਚ ਨਿਭਾਈਆਂ ਸੇਵਾਵਾਂ ਦੀ ਸ਼ਲਾਘਾ ਕੀਤੀ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਤੇਜਿੰਦਰ ਸਿੰਘ ਪੱਡਾ, ਮੀਤ ਸਕੱਤਰ ਸ. ਜਸਵਿੰਦਰ ਸਿੰਘ ਜੱਸੀ, ਪ੍ਰੋ. ਸੁਖਦੇਵ ਸਿੰਘ, ਸ. ਗੁਰਨਾਮ ਸਿੰਘ, ਸ. ਬਲਵਿੰਦਰ ਸਿੰਘ ਖੈਰਾਬਾਦ, ਸ. ਮਨਜੀਤ ਸਿੰਘ ਤਲਵੰਡੀ, ਮੈਨੇਜਰ ਸ. ਬਘੇਲ ਸਿੰਘ, ਸੁਪ੍ਰਿੰਟੈਂਡੈਂਟ ਸ. ਨਿਸ਼ਾਨ ਸਿੰਘ, ਸ. ਰਾਜਿੰਦਰ ਸਿੰਘ ਰੂਬੀ ਅਟਾਰੀ, ਸ. ਬਲਦੇਵ ਸਿੰਘ ਭੂਰਾਕੋਹਨਾ, ਸ. ਹਰਜਿੰਦਰ ਸਿੰਘ ਆਦਿ ਮੌਜੂਦ ਸਨ।੩੧ ਅਕਤੂਬਰ

## ਭਾਈ ਬੇਅੰਤ ਸਿੰਘ ਦੇ ਸ਼ਹੀਦੀ ਦਿਹਾੜੇ ਮੌਕੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ

ਅੰਮ੍ਰਿਤਸਰ- ਕੌਮੀ ਯੋਧੇ ਸ਼ਹੀਦ ਭਾਈ ਬੇਅੰਤ ਸਿੰਘ ਦੇ ਸ਼ਹੀਦੀ ਦਿਹਾੜੇ ਮੌਕੇ ਸ੍ਰੀ ਦਰਬਾਰ ਸਾਹਿਬ ਸਮੂਹ 'ਚ ਸਥਿਤ ਗੁਰਦੁਆਰਾ ਝੰਡਾ ਬੁੰਗਾ ਸਾਹਿਬ ਵਿਖੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸੰਗਤਾਂ ਦੇ ਸਹਿਯੋਗ ਨਾਲ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ। ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਗੁਰਜਿੰਦਰ ਸਿੰਘ ਦੇ ਜਥੇ ਨੇ ਗੁਰਬਾਣੀ ਕੀਰਤਨ ਕੀਤਾ ਅਤੇ ਅਰਦਾਸ

ਉਪਰੰਤ ਪਾਵਨ ਹੁਕਮਨਾਮਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਵਧੀਕ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਅਮਰਜੀਤ ਸਿੰਘ ਨੇ ਸਰਵਣ ਕਰਵਾਇਆ।

ਸਮਾਗਮ ਮੌਕੇ ਸੰਗਤ ਨਾਲ ਵਿਚਾਰ ਕਰਦਿਆਂ ਗਿਆਨੀ ਅਮਰਜੀਤ ਸਿੰਘ ਨੇ ਕਿਹਾ ਕਿ ੧੯੮੪ ਵਿਚ ਸਮੇਂ ਦੀ ਭਾਰਤੀ ਹਕੂਮਤ ਵੱਲੋਂ ਸਿੱਖ ਕੌਮ ਪਾਵਨ ਅਸਥਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਬੇਅਦਬੀ ਨੂੰ ਸਿੱਖ ਕੌਮ ਕਦੀ ਭੁਲਾ ਨਹੀਂ ਸਕਦੀ। ਉਨ੍ਹਾਂ ਕਿਹਾ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ 'ਤੇ ਹੋਏ ਹਮਲੇ ਮਗਰੋਂ ਸਿੱਖ ਕੌਮ ਦੀਆਂ ਭਾਵਨਾਵਾਂ ਦੀ ਤਰਜ਼ਮਾਨੀ ਕਰਦਿਆਂ ਭਾਈ ਬੇਅੰਤ ਸਿੰਘ ਤੇ ਉਨ੍ਹਾਂ ਦੇ ਸਾਥੀ ਸਿੰਘਾਂ ਨੇ ਆਪਣਾ ਫ਼ਰਜ਼ ਨਿਭਾਇਆ। ਉਨ੍ਹਾਂ ਕਿਹਾ ਕਿ ਸ਼ਹੀਦ ਭਾਈ ਬੇਅੰਤ ਸਿੰਘ, ਸ਼ਹੀਦ ਭਾਈ ਸਤਵੰਤ ਸਿੰਘ ਤੇ ਸ਼ਹੀਦ ਭਾਈ ਕੇਹਰ ਸਿੰਘ ਦਾ ਸਿੱਖ ਕੌਮ ਅੰਦਰ ਬੇਹੱਦ ਸਤਿਕਾਰ ਹੈ ਅਤੇ ਹਮੇਸ਼ਾ ਰਹੇਗਾ। ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਵਧੀਕ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਅਮਰਜੀਤ ਸਿੰਘ, ਸ਼੍ਰੋਮਣੀ ਕਮੇਟੀ ਦੇ ਮੈਂਬਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਤੇ ਸਕੱਤਰ ਸ. ਪ੍ਰਤਾਪ ਸਿੰਘ ਨੇ ਸ਼ਹੀਦ ਸਿੰਘਾਂ ਦੇ ਪਰਿਵਾਰਕ ਮੈਂਬਰਾਂ ਨੂੰ ਸਿਰੋਪਾਓ ਭੇਟ ਕੀਤੇ। ਇਸ ਮੌਕੇ ਵਧੀਕ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਗੁਰਮੀਤ ਸਿੰਘ ਬੁੱਟਰ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ, ਮੀਤ ਸਕੱਤਰ ਸ. ਸੁਖਬੀਰ ਸਿੰਘ, ਮੈਨੇਜਰ ਸ. ਹਰਪ੍ਰੀਤ ਸਿੰਘ, ਸੁਪ੍ਰਿੰਟੈਂਡੈਂਟ ਸ. ਨਿਸ਼ਾਨ ਸਿੰਘ, ਇੰਚਾਰਜ ਸ. ਮਲਕੀਤ ਸਿੰਘ ਬਹਿੜਵਾਲ, ਸ. ਅਜ਼ਾਦਦੀਪ ਸਿੰਘ, ਵਧੀਕ ਮੈਨੇਜਰ ਸ. ਇਕਬਾਲ ਸਿੰਘ ਮੁਖੀ, ਸ. ਵਰਿਆਮ ਸਿੰਘ ਅਗਵਾਨ, ਸ. ਬੇਅੰਤ ਸਿੰਘ ਖਿਆਲਾ, ਸ. ਜਸਕਰਨ ਸਿੰਘ ਕਾਹਨਸਿੰਘਵਾਲਾ, ਭਾਈ ਦਲਜੀਤ ਸਿੰਘ ਬਿੱਟੂ, ਪ੍ਰੋ. ਬਲਜਿੰਦਰ ਸਿੰਘ, ਭਾਈ ਪਰਮਜੀਤ ਸਿੰਘ, ਭਾਈ ਮੋਹਕਮ ਸਿੰਘ, ਭਾਈ ਰਣਜੀਤ ਸਿੰਘ ਭੋਮਾ, ਭਾਈ ਬਲਵੰਤ ਸਿੰਘ ਗੋਪਾਲਾ ਆਦਿ ਮੌਜੂਦ ਸਨ। ੩੧ ਅਕਤੂਬਰ

# ਗੁਰਦੁਆਰਾ ਸ੍ਰੀ ਮੰਜੀ ਸਾਹਿਬ ਵਿਖੇ ਸੇਵਾ ਮੁਕੰਮਲ ਹੋਣ ਮਗਰੋਂ ਸ੍ਰੀ ਅਖੰਡ ਪਾਠ ਸਾਹਿਬ ਦੀ ਲੜੀ ਆਰੰਭ

ਅੰਮ੍ਰਿਤਸਰ- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਸਮੂਹ ਵਿਖੇ ਸਥਿਤ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀ ਸੇਵਾ ਮੁਕੰਮਲ ਹੋਣ ਮਗਰੋਂ ਸ੍ਰੀ ਅਖੰਡ ਪਾਠ ਸਾਹਿਬ ਦੀ ਆਰੰਭਤਾ ਕਰਕੇ ਉਦਘਾਟਨ ਕੀਤਾ ਗਿਆ। ਇਹ ਇਤਿਹਾਸਕ ਅਸਥਾਨ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨਾਲ ਸਬੰਧਤ ਹੈ। ਗੁਰੂ ਸਾਹਿਬ ਜੀ ਨੇ ਇਥੇ ਬਾਰਹ ਮਾਹ ਬਾਣੀ ਦਾ ਉਚਾਰਨ ਕੀਤਾ ਸੀ। ਸ਼੍ਰੋਮਣੀ ਕਮੇਟੀ ਵੱਲੋਂ ਇਸ ਦੀ ਸੇਵਾ ਬਾਬਾ ਬਚਨ ਸਿੰਘ ਦਿੱਲੀ ਵਾਲਿਆਂ ਨੂੰ ਸੌਂਪੀ ਗਈ ਸੀ, ਜਿਨ੍ਹਾਂ ਨੇ ਪੁਰਾਤਨ ਅਸਥਾਨ ਨੂੰ ਹੂਬਹੂ ਸੁਰੱਖਿਅਤ ਰੱਖਦਿਆਂ ਇਸ ਦੇ ਦੁਆਲੇ ਪਾਰਦਰਸ਼ੀ ਸ਼ੀਸ਼ਿਆਂ ਵਾਲੀ ਇਮਾਰਤ ਤਿਆਰ ਕੀਤੀ ਹੈ। ਸੇਵਾ ਸੰਪੂਰਨ ਹੋਣ 'ਤੇ ਸ੍ਰੀ ਅਖੰਡ ਪਾਠ ਸਾਹਿਬ ਦੀ ਆਰੰਭਤਾ ਮੌਕੇ ਮੌਜੂਦ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਗੁਰੂ ਸਾਹਿਬਾਨ ਨਾਲ ਸਬੰਧਤ ਅਸਥਾਨ ਸਿੱਖ ਕੌਮ ਲਈ ਬੇਹੱਦ ਅਹਿਮ ਹਨ, ਜਿਨ੍ਹਾਂ ਦੀ ਸੇਵਾ ਸੰਭਾਲ ਲਈ ਸਮੇਂ-ਸਮੇਂ 'ਤੇ ਕਾਰਜ ਕੀਤੇ ਜਾਂਦੇ ਹਨ। ਇਸੇ ਤਹਿਤ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਬਾਰਹ ਮਾਹ ਬਾਣੀ ਉਚਾਰਨ ਨਾਲ ਸਬੰਧਤ ਪਾਵਨ ਅਸਥਾਨ ਜੋ ਕਿ ਪਹਿਲਾਂ ਇਕ ਥੜ੍ਹੇ ਦੇ ਰੂਪ ਵਿਚ ਮੌਜੂਦ ਸੀ, ਨੂੰ ਸੁਰੱਖਿਅਤ ਰੱਖਣ ਲਈ ਸੇਵਾ ਕਰਵਾਈ ਗਈ ਹੈ। ਹੁਣ ਇਸ ਅਸਥਾਨ 'ਤੇ ਸੰਗਤ ਵੱਲੋਂ ਸ੍ਰੀ ਅਖੰਡ ਪਾਠ ਸਾਹਿਬ ਦੀ ਲੜੀ ਨਿਰੰਤਰ ਜਾਰੀ ਰੱਖੀ ਜਾਵੇਗੀ। ਉਨ੍ਹਾਂ ਇਸ ਇਤਿਹਾਸਕ ਅਸਥਾਨ ਦੀ ਸੇਵਾ ਕਰਵਾਉਣ ਲਈ ਕਾਰਸੇਵਾ ਸੰਪ੍ਰਦਾ ਦਿੱਲੀ ਵਾਲੇ ਮਹਾਂਪੁਰਖਾਂ ਦਾ ਧੰਨਵਾਦ ਕੀਤਾ। ਇਸ ਮੌਕੇ ਕਾਰਸੇਵਾ ਸੰਪ੍ਰਦਾ ਵੱਲੋਂ ਪੁੱਜੇ ਬਾਬਾ ਕੰਵਲਜੀਤ ਸਿੰਘ,

ਬਾਬਾ ਪਰਮਜੀਤ ਸਿੰਘ ਨੂੰ ਗੁਰੂ ਬਖ਼ਸ਼ਿਸ਼ ਸਿਰੋਪਾਓ ਦੇ ਕੇ ਸਨਮਾਨ ਦਿੱਤਾ ਗਿਆ।

ਇਸ ਮੌਕੇ ਸਿੰਘ ਸਾਹਿਬ ਗਿਆਨੀ ਰਾਜਦੀਪ ਸਿੰਘ, ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਸ. ਗੁਰਨਾਮ ਸਿੰਘ ਜੱਸਲ, ਮੈਂਬਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਵਧੀਕ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਕੁਲਵਿੰਦਰ ਸਿੰਘ ਰਮਦਾਸ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ, ਐਕਸੀਅਨ ਸ. ਜਤਿੰਦਰਪਾਲ ਸਿੰਘ, ਸ. ਸੁਖਜਿੰਦਰ ਸਿੰਘ, ਐਸਡੀਓ ਸ. ਸੁਖਬੀਰ ਸਿੰਘ, ਵਧੀਕ ਮੈਨੇਜਰ ਸ. ਬਿਕਰਮਜੀਤ ਸਿੰਘ ਝੰਗੀ, ਸ. ਸ਼ਮਸ਼ੇਰ ਸਿੰਘ ਜੇਈ ਆਦਿ ਮੌਜੂਦ ਸਨ।੧ ਨਵੰਬਰ

# ਸ੍ਰੀ ਦਰਬਾਰ ਸਾਹਿਬ ਦੀ ਪਰਕਰਮਾਂ 'ਚ ਸਥਿਤ ਗੁਰਦੁਆਰਾ ਸ਼ਹੀਦ ਬੁੰਗਾ ਸਾਹਿਬ ਦੀ ਕਾਰ ਸੇਵਾ ਆਰੰਭ

## ਸਿੰਘ ਸਾਹਿਬਾਨ, ਸ਼੍ਰੋਮਣੀ ਕਮੇਟੀ ਪ੍ਰਧਾਨ ਅਤੇ ਪੰਥਕ ਸ਼ਖ਼ਸੀਅਤਾਂ ਰਹੀਆਂ ਮੌਜੂਦ

## ਸ਼੍ਰੋਮਣੀ ਕਮੇਟੀ ਵੱਲੋਂ ਦਮਦਮੀ ਟਕਸਾਲ ਨੂੰ ਸੌਂਪੀ ਗਈ ਹੈ ਸ਼ਹੀਦ ਬਾਬਾ ਦੀਪ ਸਿੰਘ ਜੀ ਦੇ ਇਸ ਅਸਥਾਨ ਦੀ ਸੇਵਾ

ਅੰਮ੍ਰਿਤਸਰ- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀਆਂ ਪਰਕਰਮਾਂ 'ਚ ਸਥਿਤ ਸ਼ਹੀਦ ਬਾਬਾ ਦੀਪ ਸਿੰਘ ਜੀ ਦੇ ਅਸਥਾਨ ਦੀ ਕਾਰਸੇਵਾ ਪੰਥਕ ਰਵਾਇਤਾਂ ਅਨੁਸਾਰ ਸ਼ੁਰੂ ਹੋਈ। ਸ਼੍ਰੋਮਣੀ ਕਮੇਟੀ ਵੱਲੋਂ ਇਹ ਸੇਵਾ ਦਮਦਮੀ ਟਕਸਾਲ ਦੇ ਮੁੱਖੀ ਬਾਬਾ ਹਰਨਾਮ ਸਿੰਘ ਖਾਲਸਾ ਨੂੰ ਸੌਂਪੀ ਗਈ ਹੈ। ਸੇਵਾ ਦੀ ਸ਼ੁਰੂਆਤ ਮੌਕੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ, ਜਿਸ ਮਗਰੋਂ ਸਿੱਖ ਕੌਮ ਦੇ ਪ੍ਰਸਿੱਧ ਰਾਗੀ ਭਾਈ ਹਰਜਿੰਦਰ ਸਿੰਘ ਸ੍ਰੀਨਗਰ ਅਤੇ ਭਾਈ ਕਰਨੈਲ ਸਿੰਘ ਦੇ ਜਥਿਆਂ ਨੇ ਗੁਰਬਾਣੀ ਕੀਰਤਨ ਨਾਲ ਸੰਗਤ ਨੂੰ ਜੋੜਿਆ ਅਤੇ ਭਾਈ ਸਾਹਿਬ ਭਾਈ ਪਿੰਦਰਪਾਲ ਸਿੰਘ ਨੇ ਗੁਰਮਤਿ ਵਿਚਾਰਾਂ ਸਾਂਝੀਆਂ ਕੀਤੀਆਂ।

ਇਸ ਮੌਕੇ ਸੰਬੋਧਨ ਕਰਦਿਆਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ ਨੇ ਕਿਹਾ ਕਿ ਸ਼ਹੀਦ ਬਾਬਾ ਦੀਪ ਸਿੰਘ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਮਾਣ-ਮਰਯਾਦਾ ਨੂੰ ਬਹਾਲ ਰੱਖਣ ਲਈ ਆਪਣੀ ਸ਼ਹਾਦਤ ਦਿੱਤੀ, ਜਿਸ ਦੀ ਯਾਦ ਵਿਚ ਸਥਿਤ ਇਹ ਅਸਥਾਨ ਸਿੱਖ ਕੌਮ ਲਈ ਬੇਹੱਦ ਸਤਿਕਾਰਤ ਹੈ। ਇਸ ਅਸਥਾਨ ਦੀ ਲੋੜ ਅਨੁਸਾਰ ਸੇਵਾ ਕਰਵਾ ਕੇ ਯਾਦਗਾਰ ਦੀ ਸੰਭਾਲ ਲਈ ਸ਼੍ਰੋਮਣੀ ਕਮੇਟੀ ਦਾ ਉੱਦਮ ਸ਼ਲਾਘਾਯੋਗ ਹੈ।

ਇਸ ਦੌਰਾਨ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਕੌਮ ਲਈ ਸ਼ਹੀਦ ਹੋਣ ਵਾਲੇ ਯੋਧਿਆਂ ਦੀਆਂ ਯਾਦਗਾਰਾਂ ਦੀ ਸਾਂਭ ਸੰਭਾਲ ਕਰਨਾ ਕੌਮ ਦਾ ਫ਼ਰਜ਼ ਹੈ। ਉਨ੍ਹਾਂ ਕਿਹਾ ਕਿ ਸ਼ਹੀਦ ਬਾਬਾ ਦੀਪ ਸਿੰਘ ਜੀ ਦੇ ਪਾਵਨ ਅਸਥਾਨ ਦੀ ਸੇਵਾ ਦਮਦਮੀ ਟਕਸਾਲ ਦੇ ਮੁਖੀ ਬਾਬਾ ਹਰਨਾਮ ਸਿੰਘ ਖਾਲਸਾ ਨੂੰ ਸੌਂਪੀ ਗਈ ਹੈ, ਇਸ ਦੀ ਲੋੜੀਂਦੀ ਮੁਰੰਮਤ ਦੇ ਨਾਲ-ਨਾਲ ਸੁੰਦਰੀਕਰਨ ਲਈ ਕਾਰਜ ਕਰਨਗੇ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਇਸ ਅਸਥਾਨ ਗੁਰਦੁਆਰਾ ਸ਼ਹੀਦ ਬੁੰਗਾ ਸਾਹਿਬ ਨੂੰ ਮੂਲ ਰੂਪ ਵਿਚ ਹੀ ਰੱਖਿਆ ਜਾਵੇਗਾ ਅਤੇ ਸਮੇਂ ਦੀ ਲੋੜ ਅਨੁਸਾਰ ਸੇਵਾ ਕਰਵਾਈ ਜਾਵੇਗੀ।

ਇਸ ਮੌਕੇ ਸ਼੍ਰੋਮਣੀ ਕਮੇਟੀ ਮੈਂਬਰ ਤੇ ਮੁੱਖ ਬੁਲਾਰੇ ਭਾਈ ਅਮਰਜੀਤ ਸਿੰਘ ਚਾਵਲਾ, ਕਥਾਵਾਚਕ ਬਾਬਾ ਬੰਤਾ ਸਿੰਘ ਨੇ ਵੀ ਸੰਗਤ ਨਾਲ ਵਿਚਾਰ ਸਾਂਝੇ ਕੀਤੇ ਅਤੇ ਸੰਗਤਾਂ ਨੂੰ ਸੇਵਾ ਦੇ ਇਸ ਮਹਾਨ

ਕਾਰਜ ਵਿਚ ਸਹਿਯੋਗੀ ਬਣਨ ਦੀ ਅਪੀਲ ਕੀਤੀ। ਇਸ ਮੌਕੇ ਪੁੱਜੀਆਂ ਸ਼ਖ਼ਸੀਅਤਾਂ ਨੂੰ ਗੁਰੂ ਬਖ਼ਸ਼ਿਸ਼ ਸਿਰੋਪਾਓ ਦੇ ਕੇ ਸਨਮਾਨਿਤ ਵੀ ਕੀਤਾ ਗਿਆ।

ਇਸੇ ਦੌਰਾਨ ਗੱਲਬਾਤ ਕਰਦਿਆਂ ਦਮਦਮੀ ਟਕਸਾਲ ਦੇ ਮੁਖੀ ਬਾਬਾ ਹਰਨਾਮ ਸਿੰਘ ਖਾਲਸਾ ਨੇ ਸ਼੍ਰੋਮਣੀ ਕਮੇਟੀ ਵੱਲੋਂ ਗੁਰਦੁਆਰਾ ਸ਼ਹੀਦ ਬੁੰਗਾ ਸਾਹਿਬ ਦੀ ਸੇਵਾ ਦੇਣ ਲਈ ਧੰਨਵਾਦ ਕੀਤਾ। ਉਨ੍ਹਾਂ ਕਿਹਾ ਕਿ ਸੰਗਤ ਦੀਆਂ ਭਾਵਨਾਵਾਂ ਅਨੁਸਾਰ ਹੀ ਇਸ ਦੀ ਕਾਰਸੇਵਾ ਮੁਕੰਮਲ ਕੀਤੀ ਜਾਵੇਗੀ।

ਕਾਰ ਸੇਵਾ ਦੀ ਆਰੰਭਤਾ ਮੌਕੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਸੁਲਤਾਨ ਸਿੰਘ, ਸ੍ਰੀ ਹਰਿਮੰਦਰ ਸਾਹਿਬ ਦੇ ਵਧੀਕ ਮੁੱਖ ਗ੍ਰੰਥੀ ਗਿਆਨੀ ਅਮਰਜੀਤ ਸਿੰਘ, ਦਮਦਮੀ ਟਕਸਾਲ ਦੇ ਮੁਖੀ ਬਾਬਾ ਹਰਨਾਮ ਸਿੰਘ ਖਾਲਸਾ, ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਅੰਤ੍ਰਿੰਗ ਮੈਂਬਰ ਸ. ਗੁਰਨਾਮ ਸਿੰਘ ਜੱਸਲ, ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਭਾਈ ਅਮਰਜੀਤ ਸਿੰਘ ਚਾਵਲਾ, ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸ. ਹਰਜਾਪ ਸਿੰਘ ਸੁਲਤਾਨਵਿੰਡ, ਭਾਈ ਅਜਾਇਬ ਸਿੰਘ ਅਭਿਆਸੀ, ਸ. ਸੁਖਹਰਪ੍ਰੀਤ ਸਿੰਘ ਰੋਡੇ, ਸ. ਕੇਵਲ ਸਿੰਘ ਬਾਦਲ, ਭਾਈ ਈਸ਼ਰ ਸਿੰਘ ਖਾਲਸਾ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ, ਫੈਡਰੇਸ਼ਨ ਆਗੂ ਭਾਈ ਪਰਮਜੀਤ ਸਿੰਘ ਖਾਲਸਾ, ਸ. ਅਮਰਬੀਰ ਸਿੰਘ ਢੋਟ, ਬਾਬਾ ਸੱਜਣ ਸਿੰਘ ਗੁਰੂ ਕੀ ਬੇਰ, ਬਾਬਾ ਸੁਖਦੇਵ ਸਿੰਘ ਮੁੱਖ ਬੁਲਾਰਾ ਦਮਦਮੀ ਟਕਸਾਲ, ਬਾਬਾ ਗੁਰਭੇਜ ਸਿੰਘ ਖਜਾਲਾ, ਬਾਬਾ ਸੁਰਿੰਦਰ ਸਿੰਘ, ਗਿਆਨੀ ਅਮਰਬੀਰ ਸਿੰਘ, ਬਾਬਾ ਗੁਰਦੇਵ ਸਿੰਘ ਤਰਸਿੱਕੇ ਵਾਲੇ, ਬਾਬਾ ਧਰਮ ਸਿੰਘ, ਭਾਈ ਜਸਪਾਲ ਸਿੰਘ, ਬਾਬਾ ਚਰਨਦੀਪ ਸਿੰਘ, ਭਾਈ ਧੰਨਾ ਸਿੰਘ ਇੰਗਲੈਂਡ, ਭਾਈ ਬਲਵਿੰਦਰ ਸਿੰਘ ਚਹੇੜੂ, ਸ. ਗੁਰਨਾਮ ਸਿੰਘ ਯੂਕੇ, ਗਿਆਨੀ ਲਖਵਿੰਦਰ ਸਿੰਘ, ਭਾਈ ਬੋਹੜ ਸਿੰਘ, ਭਾਈ ਤਰਲੋਚਨ ਸਿੰਘ, ਬਾਬਾ ਨਿਰਵੈਲ ਸਿੰਘ, ਬਾਬਾ ਅਜੀਤ ਸਿੰਘ, ਗਿਆਨੀ ਪਰਵਿੰਦਰ ਸਿੰਘ ਬੁੱਟਰ, ਚੀਫ ਖਾਲਸਾ ਦੀਵਾਨ ਦੇ ਮੀਤ ਪ੍ਰਧਾਨ ਸ. ਜਗਜੀਤ ਸਿੰਘ ਤੇ ਆਨਰੇਰੀ ਸਕੱਤਰ ਸ. ਸੁਖਜਿੰਦਰ ਸਿੰਘ ਪ੍ਰਿੰਸ ਆਦਿ ਮੌਜੂਦ ਸਨ।੧ ਨਵੰਬਰ

# ਰਾਜਸਥਾਨ ਦੇ ਤਿਜਾਰਾ ਵਿਖੇ ਭਾਜਪਾ ਦੀ ਰੈਲੀ ਸਮੇਂ ਗੁਰਦੁਆਰਿਆਂ ਨੂੰ ਉਖਾੜਨ ਦੀ ਗੱਲ ਕਰਨਾ ਅਤਿ ਨਿੰਦਣਯੋਗ- ਐਡਵੋਕੇਟ ਧਾਮੀ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਰਾਜਸਥਾਨ ਦੇ ਤਿਜਾਰਾ ਵਿਖੇ ਭਾਜਪਾ ਦੀ ਰੈਲੀ ਸਮੇਂ ਸਰਕਾਰ ਆਉਣ 'ਤੇ ਗੁਰਦੁਆਰਾ ਸਾਹਿਬਾਨ ਨੂੰ 'ਉਖਾੜਨ' ਬਾਰੇ ਕਹੀ ਗੱਲ ਦਾ ਨੋਟਿਸ ਲੈਂਦਿਆਂ ਇਸ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ ਕੀਤੀ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਵਰੋਸਾਏ ਸਰਬੱਤ ਦੇ ਭਲੇ ਦੇ ਸਿਧਾਂਤ ਨੂੰ ਪ੍ਰਫੁੱਲਤ ਕਰਨ ਲਈ ਗੁਰਦੁਆਰਾ ਸਾਹਿਬਾਨ ਅੱਜ ਪੂਰੀ ਦੁਨੀਆਂ ਵਿਚ ਸਥਾਪਤ ਹਨ। ਉਨ੍ਹਾਂ ਕਿਹਾ ਕਿ ਗੁਰੂ ਘਰਾਂ ਨੇ ਹਮੇਸ਼ਾ ਹੀ ਦੁਖੀਆਂ ਅਤੇ ਲੋੜਵੰਦਾਂ ਦੀ ਮੱਦਦ ਕੀਤੀ ਹੈ। ਜਦੋਂ ਵੀ ਦੇਸ਼ ਵਿਦੇਸ਼ ਵਿਚ ਕੋਈ ਬਿਪਤਾ ਸਾਹਮਣੇ ਆਉਂਦੀ ਹੈ ਤਾਂ ਗੁਰਦੁਆਰਾ ਸਾਹਿਬਾਨ ਤੇ ਸਿੱਖ ਸੰਸਥਾਵਾਂ ਨੇ ਹਮੇਸ਼ਾ ਮੋਹਰੀ ਹੋ ਕੇ ਮਾਨਵਤਾ ਦੀ ਬਿਨਾਂ ਕਿਸੇ ਵਿਤਕਰੇ ਤੋਂ ਨਿਸ਼ਕਾਮ ਸੇਵਾ ਕੀਤੀ ਹੈ।

ਐਡਵੋਕੇਟ ਧਾਮੀ ਨੇ ਕਿਹਾ ਕਿ ਰੈਲੀ ਦੌਰਾਨ ਗੁਰਦੁਆਰਾ ਸਾਹਿਬਾਨ ਬਾਰੇ ਨਫ਼ਰਤੀ ਬਿਆਨ ਭਾਜਪਾ ਆਗੂਆਂ ਦੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਸੋਚ ਨੂੰ ਢਾਹ ਲਾਉਣ ਦੀ ਸਾਜ਼ਿਸ਼ ਹੈ,

ਜੋ ਪੁਰਾਤਨ ਸਮੇਂ ਵੀ ਚੱਲਦੀ ਰਹੀ ਹੈ। ਉਨ੍ਹਾਂ ਕਿਹਾ ਕਿ ਹੁਣ ਫਿਰ ਤੋਂ ਇਹ ਪ੍ਰਵਿਰਤੀ ਦੇਸ਼ ਅੰਦਰ ਜਾਣਬੁਝ ਕੇ ਪੈਦਾ ਕੀਤੀ ਜਾ ਰਹੀ ਹੈ। ਉਨ੍ਹਾਂ ਕਿਹਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੇਸ਼ ਅਤੇ ਸਮਾਜ ਨੂੰ ਜਿਸ ਸੰਕੀਰਨ ਸੋਚ ਵਿਚੋਂ ਬਾਹਰ ਕੱਢ ਕੇ ਸਰਬੱਤ ਦੇ ਭਲੇ ਦਾ ਸੁਨੇਹਾ ਦਿੱਤਾ ਸੀ, ਅੱਜ ਉਸੇ ਸੋਚ ਵੱਲ ਭਾਜਪਾ ਆਗੂ ਮੁੜ ਵੱਧ ਰਹੇ ਹਨ। ਐਡਵੋਕੇਟ ਧਾਮੀ ਨੇ ਕਿਹਾ ਕਿ ਗੁਰਦੁਆਰਾ ਸਾਹਿਬਾਨ ਦੇ ਦਰਵਾਜ਼ੇ ਹਮੇਸ਼ਾ ਹੀ ਸਭਨਾ ਲਈ ਖੁੱਲ੍ਹੇ ਹਨ ਅਤੇ ਭਾਜਪਾ ਆਗੂਆਂ ਦੀ ਅਜਿਹੀ ਛੋਟੀ ਸੋਚ ਵਾਲੀ ਸਾਜ਼ਿਸ਼ ਕਦੇ ਵੀ ਕਾਮਯਾਬ ਨਹੀਂ ਹੋ ਸਕਦੀ।

ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਭਾਜਪਾ ਦੀ ਇਸ ਰੈਲੀ ਸਮੇਂ ਉੱਤਰ ਪ੍ਰਦੇਸ਼ ਦੇ ਮੁੱਖ ਮੰਤਰੀ ਸ੍ਰੀ ਯੋਗੀ ਆਦਿਤਿਆਨਾਥ ਵੀ ਸਟੇਜ 'ਤੇ ਮੌਜੂਦ ਸਨ, ਜਿਨ੍ਹਾਂ ਦੀ ਇਹ ਜ਼ੁੰਮੇਵਾਰੀ ਬਣਦੀ ਸੀ ਕਿ ਅਜਿਹੇ ਨਫ਼ਰਤੀ ਬਿਆਨ ਦਾ ਉਹ ਉਸੇ ਸਮੇਂ ਵਿਰੋਧ ਕਰਦੇ। ਪਰੰਤੂ ਦੁੱਖ ਦੀ ਗੱਲ ਹੈ ਕਿ ਇਕ ਸੂਬੇ ਦੇ ਮੁੱਖ ਮੰਤਰੀ ਹੋਣ ਵਜੋਂ ਵੀ ਸ੍ਰੀ ਆਦਿਤਿਆਨਾਥ ਵੀ ਇਸ ਵਰਤਾਰੇ ਦੇ ਭਾਗੀ ਬਣੇ ਹਨ। ਉਨ੍ਹਾਂ ਕਿਹਾ ਕਿ ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਕਾਂਗਰਸ ਨੇ ਵੀ ਇਸੇ ਸੋਚ ਤਹਿਤ ਸਿੱਖਾਂ ਦੇ ਗੁਰਧਾਮਾਂ 'ਤੇ ਹਮਲੇ ਕੀਤੇ ਸਨ ਅਤੇ ਅੱਜ ਭਾਜਪਾ ਵੀ ਉਸੇ ਰਾਹ 'ਤੇ ਤੁਰਦੀ ਨਜ਼ਰ ਆ ਰਹੀ ਹੈ।

ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਰਾਜਸਥਾਨ ਦੀ ਰੈਲੀ ਦੌਰਾਨ ਸਿੱਖ ਵਿਰੋਧੀ ਬਿਆਨ ਲਈ ਉੱਤਰ ਪ੍ਰਦੇਸ਼ ਦੇ ਮੁੱਖ ਮੰਤਰੀ ਸ੍ਰੀ ਆਦਿਤਿਆਨਾਥ ਸਮੇਤ ਰੈਲੀ ਦੇ ਪ੍ਰਬੰਧਕ ਤੇ ਬਿਆਨ ਦੇਣ ਵਾਲਾ ਵਿਅਕਤੀ ਸਿੱਖ ਕੌਮ ਤੋਂ ਤੁਰੰਤ ਮੁਆਫੀ ਮੰਗਣ ਅਤੇ ਭਾਰਤੀ ਜਨਤਾ ਪਾਰਟੀ ਵੀ ਇਸ ਬਾਰੇ ਆਪਣਾ ਪੱਖ ਸਪਸ਼ਟ ਕਰੇ। ੨ ਨਵੰਬਰ

# ਨਵੰਬਰ 1984 ਸਿੱਖ ਕਤਲੇਆਮ ਦੇ ਸ਼ਹੀਦਾਂ ਦੀ ਯਾਦ 'ਚ ਸ਼੍ਰੋਮਣੀ ਕਮੇਟੀ ਵੱਲੋਂ ਸਮਾਗਮ

ਅੰਮ੍ਰਿਤਸਰ- ਨਵੰਬਰ ੧੯੮੪ 'ਚ ਦਿੱਲੀ ਸਮੇਤ ਦੇਸ਼ ਦੇ ਵੱਖ-ਵੱਖ ਸ਼ਹਿਰਾਂ ਵਿਚ ਹੋਏ ਸਿੱਖ ਕਤਲੇਆਮ ਦੇ ਸ਼ਹੀਦਾਂ ਦੀ ਯਾਦ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਦਰਬਾਰ ਸਾਹਿਬ ਸਮੂਹ ਸਥਿਤ ਗੁਰਦੁਆਰਾ ਝੰਡਾ ਬੁੰਗਾ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ। ਇਸ ਦੌਰਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਨਵਨੀਤ ਸਿੰਘ ਦੇ ਜਥੇ ਨੇ ਗੁਰਬਾਣੀ ਕੀਰਤਨ ਕੀਤਾ। ਅਰਦਾਸ ਭਾਈ ਗੁਰਚਰਨ ਸਿੰਘ ਨੇ ਕੀਤੀ ਅਤੇ ਸੰਗਤ ਨੂੰ ਪਾਵਨ ਹੁਕਮਨਾਮਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਗਿਆਨੀ ਰਾਜਦੀਪ ਸਿੰਘ ਨੇ ਸਰਵਣ ਕਰਵਾਇਆ।

ਇਸ ਮੌਕੇ ਗਿਆਨੀ ਰਾਜਦੀਪ ਸਿੰਘ ਨੇ ਨਵੰਬਰ ੧੯੮੪ ਦੇ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਟ ਕਰਦਿਆਂ ਇਸ ਨੂੰ ਸਿੱਖ ਕੌਮ 'ਤੇ ਹੋਇਆ ਵੱਡਾ ਹਮਲਾ ਕਿਹਾ। ਉਨ੍ਹਾਂ ਕਿਹਾ ਕਿ ਦੇਸ਼ 'ਤੇ ਜਦੋਂ ਵੀ ਭੀੜ ਬਣੀ ਤਾਂ ਸਭ ਤੋਂ ਵੱਧ ਕੁਰਬਾਨੀਆਂ ਸਿੱਖ ਕੌਮ ਨੇ ਦਿੱਤੀਆਂ। ਪਰੰਤੂ ਦੇਸ਼ ਅੰਦਰ ਹੀ ਸਿੱਖਾਂ ਨੂੰ ਹਮੇਸ਼ਾ ਬੇਗਾਨਗੀ ਦਾ ਅਹਿਸਾਸ ਕਰਵਾਇਆ ਗਿਆ। ਉਨ੍ਹਾਂ ਕਿਹਾ ਕਿ ਨਵੰਬਰ ੧੯੮੪ ਦਾ ਦੁਖਾਂਤ ਅਤਿ ਦੁਖਦਾਈ ਸੀ, ਜਿਸ ਨੂੰ ਕੌਮ ਕਦੇ ਵੀ ਭੁਲਾ ਨਹੀਂ ਸਕਦੀ। ਇਸੇ ਦੌਰਾਨ ਸ਼੍ਰੋਮਣੀ ਕਮੇਟੀ ਦੇ ਜਰਨਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ ਨੇ ਗੱਲਬਾਤ ਕਰਦਿਆਂ ਕਿਹਾ ਕਿ ਨਵੰਬਰ ੧੯੮੪ 'ਚ ਦਿੱਲੀ ਸਮੇਤ ਦੇਸ਼ ਦੇ ਵੱਖ-ਵੱਖ ਸੂਬਿਆਂ 'ਚ ਸਮੇਂ ਦੀ ਕਾਂਗਰਸ ਸਰਕਾਰ ਦੀ ਸ਼ਹਿ 'ਤੇ ਸਿੱਖਾਂ ਦਾ ਕਤਲੇਆਮ ਕੀਤਾ ਗਿਆ। ਉਨ੍ਹਾਂ ਕਿਹਾ ਕਿ ਇਹ ਘਿਨੌਣਾ ਕਾਰਾ ਸੀ, ਜਿਸ ਦਾ ਕਲੰਕ ਕਾਂਗਰਸ ਪਾਰਟੀ ਦੇ ਮੱਥੇ 'ਤੇ ਹਮੇਸ਼ਾ ਰਹੇਗਾ। ਉਨ੍ਹਾਂ ਕਾਂਗਰਸ ਦੇ ਪੰਜਾਬ ਪ੍ਰਧਾਨ ਰਾਜਾ ਵੜਿੰਗ ਵੱਲੋਂ ਸਿੱਖ ਕਤਲੇਆਮ 'ਚ ਕਾਂਗਰਸੀ ਆਗੂ ਕਮਲਨਾਥ ਨੂੰ ਬੇਦੋਸ਼ਾ ਸਾਬਤ ਕਰਨ ਦੇ ਬਿਆਨ ਦੀ ਵੀ ਕਰੜੀ ਆਲੋਚਨਾ ਕੀਤੀ।

ਸਮਾਗਮ 'ਚ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ, ਮੀਤ ਸਕੱਤਰ ਸ. ਗੁਰਦਿਆਲ ਸਿੰਘ, ਸ. ਗੁਰਚਰਨ ਸਿੰਘ ਕੁਹਾਲਾ, ਸ. ਮਨਜੀਤ ਸਿੰਘ ਤਲਵੰਡੀ, ਸੁਪ੍ਰਿੰਟੈਂਡੈਂਟ ਸ. ਨਿਸ਼ਾਨ ਸਿੰਘ, ਇੰਚਾਰਜ ਸ. ਮਲਕੀਤ ਸਿੰਘ ਬਹਿੜਵਾਲ, ਸ. ਪਲਵਿੰਦਰ ਸਿੰਘ, ਮੈਨੇਜਰ ਸ. ਹਰਪ੍ਰੀਤ ਸਿੰਘ, ਸ. ਜਸਪਾਲ ਸਿੰਘ ਢੱਡੇ ਸਮੇਤ ਸੰਗਤਾਂ ਹਾਜ਼ਰ ਹਨ।

## 39 ਸਾਲ ਮਗਰੋਂ ਵੀ ਸਿੱਖ ਕਤਲੇਆਮ ਦਾ ਨਹੀਂ ਮਿਲਿਆ ਇਨਸਾਫ਼ –ਐਡਵੋਕੇਟ ਹਰਜਿੰਦਰ ਸਿੰਘ

ਦਿੱਲੀ ਸਮੇਤ ਦੇਸ਼ ਦੀਆਂ ਵੱਖ-ਵੱਖ ਥਾਵਾਂ 'ਤੇ ਨਵੰਬਰ ੧੯੮੪ ਵਿਚ ਸਮੇਂ ਦੀ ਕਾਂਗਰਸ ਹਕੂਮਤ ਦੀ ਸ਼ਹਿ 'ਤੇ ਸਿੱਖਾਂ ਦੇ ਕੀਤੇ ਕਤਲੇਆਮ ਦੇ ਜ਼ਖ਼ਮ ੩੯ ਸਾਲ ਬੀਤ ਜਾਣ ਮਗਰੋਂ ਵੀ ਅੱਲ੍ਹੇ ਹਨ ਅਤੇ ਦੁੱਖ ਦੀ ਗੱਲ ਹੈ ਸਿੱਖ ਕੌਮ ਨੂੰ ਇਨਸਾਫ਼ ਨਹੀਂ ਮਿਲਿਆ। ਜਾਰੀ ਬਿਆਨ ਵਿਚ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਨਵੰਬਰ ੧੯੮੪ 'ਚ ਸਰਕਾਰ ਦੀ ਸ਼ਹਿ 'ਤੇ ਕਈ ਦਿਨ ਸਿੱਖਾਂ 'ਤੇ ਕਹਿਰ ਢਾਹਿਆ ਗਿਆ, ਜਿਸ ਨੇ ਦੁਨੀਆਂ ਦੇ ਹਰ ਸੰਵੇਦਨਸ਼ੀਲ ਮਨੁੱਖ ਨੂੰ ਧੁਰ ਅੰਦਰ ਤੱਕ ਹਿਲਾ ਕੇ ਰੱਖ ਦਿੱਤਾ। ਸਰਕਾਰ ਦੀ ਸ਼ਹਿ 'ਤੇ ਕੀਤਾ ਗਿਆ ਇਹ ਮਾਨਵਤਾ ਵਿਰੋਧੀ ਕਰੂਰ ਕਾਰਾ ਸੀ, ਜਿਸ ਤੋਂ ਕਾਂਗਰਸ ਕਦੇ ਵੀ ਬਰੀ ਨਹੀਂ ਹੋ ਸਕਦੀ। ਉਨ੍ਹਾਂ ਕਿਹਾ ਕਿ ਸਿੱਖ ਕਤਲੇਆਮ ਦੇ ਦੋਸ਼ੀਆਂ ਨੂੰ ਉੱਚ ਅਹੁਦੇ ਦੇ ਕੇ ਕਾਂਗਰਸ ਪਾਰਟੀ ਉਨ੍ਹਾਂ ਦੀ ਪੁਸ਼ਤਪਨਾਹੀ ਕਰ ਰਹੀ ਹੈ। ਉਨ੍ਹਾਂ ਹਾਲ ਹੀ ਵਿਚ ਪੰਜਾਬ ਦੇ ਕਾਂਗਰਸ ਪ੍ਰਧਾਨ ਅਮਰਿੰਦਰ ਸਿੰਘ ਰਾਜਾ ਵੜਿੰਗ ਵੱਲੋਂ ਕਮਲਨਾਥ ਦਾ ਦਿੱਲੀ ਸਿੱਖ ਕਤਲੇਆਮ ਵਿਚ ਕੋਈ ਰੋਲ ਨਾ ਹੋਣ ਦੇ ਬਿਆਨ ਨੂੰ ਵੀ ਸਿੱਖਾਂ ਦੇ ਜ਼ਖ਼ਮਾਂ 'ਤੇ ਲੂਣ ਕਰਾਰ ਦਿੱਤਾ। ਐਡਵੋਕੇਟ ਧਾਮੀ ਨੇ ਕਿਹਾ ਕਿ ਰਾਜਾ ਵੜਿੰਗ ਦੇ ਬਿਆਨ ਨਾਲ ਕਾਂਗਰਸ ਆਗੂਆਂ ਦਾ ਸਿੱਖ ਵਿਰੋਧੀ ਚਿਹਰਾ ਇਕ ਵਾਰ ਫਿਰ ਸਾਹਮਣੇ ਆ ਗਿਆ ਹੈ। ੨ ਨਵੰਬਰ

# ਸ਼੍ਰੋਮਣੀ ਕਮੇਟੀ ਮੈਂਬਰ ਸ. ਸੁਖਦੇਵ ਸਿੰਘ ਬਾਹੀਆ ਦੇ ਅਕਾਲ ਚਲਾਣੇ 'ਤੇ ਐਡਵੋਕੇਟ ਧਾਮੀ ਵੱਲੋਂ ਦੁੱਖ ਪ੍ਰਗਟ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸ਼੍ਰੋਮਣੀ ਕਮੇਟੀ ਮੈਂਬਰ ਸ. ਸੁਖਦੇਵ ਸਿੰਘ ਬਾਹੀਆ ਦੇ ਅਕਾਲ ਚਲਾਣਾ ਕਰ ਜਾਣ 'ਤੇ ਗਹਿਰੇ ਦੁੱਖ ਦਾ ਪ੍ਰਗਟਾਵਾ ਕੀਤਾ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਸ. ਸੁਖਦੇਵ ਸਿੰਘ ਬਾਹੀਆ ਸ਼੍ਰੋਮਣੀ ਕਮੇਟੀ ਮੈਂਬਰ ਵਜੋਂ ਸੇਵਾਵਾਂ ਨਿਭਾਅ ਰਹੇ ਸਨ। ਉਨ੍ਹਾਂ ਕਿਹਾ ਕਿ ਸ. ਬਾਹੀਆ ਦੇ ਅਕਾਲ ਚਲਾਣੇ ਨਾਲ ਉਨ੍ਹਾਂ ਦੇ ਪਰਿਵਾਰ ਦੇ ਨਾਲ-ਨਾਲ ਸਿੱਖ ਸੰਸਥਾ ਸ਼੍ਰੋਮਣੀ ਕਮੇਟੀ ਨੂੰ ਵੀ ਵੱਡਾ ਘਾਟਾ ਪਿਆ ਹੈ। ਐਡਵੋਕੇਟ ਧਾਮੀ ਨੇ ਸ. ਸੁਖਦੇਵ ਸਿੰਘ ਬਾਹੀਆ ਦੇ ਪਰਿਵਾਰ ਨਾਲ ਦੁੱਖ ਸਾਂਝਾ ਕਰਦਿਆਂ ਕਰਤਾ ਪੁਰਖ ਅੱਗੇ ਅਰਦਾਸ ਕੀਤੀ ਕਿ ਉਹ ਵਿਛੜੀ ਰੂਹ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖ਼ਸ਼ਣ ਤੇ ਪਰਿਵਾਰ ਨੂੰ ਭਾਣਾ ਮੰਨਣ ਦਾ ਬੱਲ ਦੇਣ। ਸ. ਸੁਖਦੇਵ ਸਿੰਘ ਬਾਹੀਆ ਦੇ ਅਕਾਲ ਚਲਾਣਾ ਕਰ ਜਾਣ 'ਤੇ ਸੋਗ ਵਜੋਂ ਬਾਅਦ ਦੁਪਹਿਰ ਸ਼੍ਰੋਮਣੀ ਕਮੇਟੀ ਦੇ ਦਫ਼ਤਰ ਬੰਦ ਰੱਖੇ ਗਏ।

ਇਸੇ ਦੌਰਾਨ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਬਲਦੇਵ ਸਿੰਘ ਕਾਇਮਪੁਰ, ਜੂਨੀਅਰ ਮੀਤ ਪ੍ਰਧਾਨ ਸ. ਅਵਤਾਰ ਸਿੰਘ ਰਿਆ, ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ ਅਤੇ ਸ਼੍ਰੋਮਣੀ

ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ ਨੇ ਵੀ ਸ. ਸੁਖਦੇਵ ਸਿੰਘ ਬਾਹੀਆ ਦੇ ਅਕਾਲ ਚਲਾਣਾ ਕਰ ਜਾਣ 'ਤੇ ਗਹਿਰੇ ਦੁੱਖ ਦਾ ਇਜ਼ਹਾਰ ਕਰਦਿਆਂ ਪਰਿਵਾਰ ਨਾਲ ਹਮਦਰਦੀ ਪ੍ਰਗਟ ਕੀਤੀ। ੪ ਨਵੰਬਰ

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸੁਪਰੀਮ ਕੋਰਟ ਤੇ ਹਾਈ ਕੋਰਟ ਦੇ ਜੱਜ ਸਾਹਿਬਾਨ ਹੋਏ ਨਤਮਸਤਕ

## ਸੂਚਨਾ ਕੇਂਦਰ ਵਿਖੇ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਵੱਲੋਂ ਕੀਤਾ ਗਿਆ ਸਨਮਾਨ

ਅੰਮ੍ਰਿਤਸਰ- ਸੁਪਰੀਮ ਕੋਰਟ ਤੇ ਪੰਜਾਬ ਹਰਿਆਣਾ ਹਾਈਕੋਰਟ ਦੇ ਜੱਜਾਂ ਨੇ ਪਰਿਵਾਰਾਂ ਸਮੇਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋ ਕੇ ਸ਼ਰਧਾ ਦਾ ਪ੍ਰਗਟਾਵਾ ਕੀਤਾ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸ੍ਰੀ ਦਰਬਾਰ ਸਾਹਿਬ ਦੇ ਸੂਚਨਾ ਕੇਂਦਰ ਵਿਖੇ ਜੱਜ ਸਾਹਿਬਾਨ ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸੁਨਹਿਰੀ ਮਾਡਲ, ਲੋਈ ਤੇ ਧਾਰਮਿਕ ਪੁਸਤਕਾਂ ਦੇ ਕੇ ਸਨਮਾਨਿਤ ਕੀਤਾ। ਨਤਮਸਤਕ ਹੋਣ ਪੁੱਜੇ ਜੱਜ ਸਾਹਿਬਾਨ ਵਿਚ ਸੁਪਰੀਮ ਕੋਰਟ ਦੇ ਜਸਟਿਸ ਸੰਜੇ ਕਿਸ਼ਨ ਕੌਲ, ਪੰਜਾਬ ਹਰਿਆਣਾ ਹਾਈਕੋਰਟ ਦੇ ਕਾਰਜਕਾਰੀ ਚੀਫ਼ ਜਸਟਿਸ ਰਿਤੂ ਬਾਹਰੀ, ਜਸਟਿਸ ਗੁਰਮੀਤ ਸਿੰਘ ਸੰਧਾਵਾਲੀਆ, ਜਸਟਿਸ ਅਰੁਣ ਪੱਲੀ, ਜਸਟਿਸ ਅਮਨ ਚੌਧਰੀ, ਜਸਟਿਸ ਹਰਪ੍ਰੀਤ ਕੌਰ, ਜਸਟਿਸ ਹਰਮਨ ਸਿੰਘ ਸੇਠੀ ਅਤੇ ਰਾਸ਼ਟਰੀ ਕਾਨੂੰਨੀ ਸੇਵਾਵਾਂ ਅਥਾਰਟੀ ਦੇ ਮੈਂਬਰ ਸਕੱਤਰ ਸੰਤੋਸ਼ ਸਨੇਹੀ ਮਾਨ ਸ਼ਾਮਲ ਸਨ। ਨਤਮਸਤਕ ਹੋਣ ਉਪਰੰਤ ਜਸਟਿਸ ਸੰਜੇ ਕਿਸ਼ਨ ਕੌਲ ਅਤੇ ਜਸਟਿਸ ਰਿਤੂ ਬਾਹਰੀ ਨੇ ਯਾਤਰੂ ਬੁੱਕ ਵਿਚ ਲਿਖਿਆ ਕਿ ਉਹ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਆਪਣੇ ਪਰਿਵਾਰ ਨਾਲ ਨਤਮਸਤਕ ਹੋਏ ਹਨ। ਉਨ੍ਹਾਂ ਨੂੰ ਗੁਰੂ ਸਾਹਿਬ ਤੋਂ ਅਸ਼ੀਰਵਾਦ ਪ੍ਰਾਪਤ ਕਰਕੇ ਖੁਸ਼ੀ ਪ੍ਰਾਪਤ ਹੋਈ ਹੈ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਸ. ਸੁਰਜੀਤ ਸਿੰਘ ਤੁਗਲਵਾਲ, ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸ. ਸੁਰਜੀਤ ਸਿੰਘ ਭਿੱਟੇਵੱਡ, ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਵਧੀਕ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾ, ਮੀਤ ਸਕੱਤਰ ਸ. ਸ਼ਾਹਬਾਜ਼ ਸਿੰਘ, ਡੀਸੀਪੀ ਸ. ਪਰਮਿੰਦਰ ਸਿੰਘ ਭੰਡਾਲ, ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ, ਵਧੀਕ ਮੈਨੇਜਰ ਸ. ਨਿਸ਼ਾਨ ਸਿੰਘ ਜਫਰਵਾਲ, ਸੂਚਨਾ ਅਧਿਕਾਰੀ ਸ. ਅੰਮ੍ਰਿਤਪਾਲ ਸਿੰਘ, ਸ. ਹਰਿੰਦਰ ਸਿੰਘ, ਸ. ਜਤਿੰਦਰਪਾਲ ਸਿੰਘ ਆਦਿ ਹਾਜ਼ਰ ਸਨ। ੪ ਨਵੰਬਰ

# ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੀ ਅਗਵਾਈ 'ਚ ਸ਼੍ਰੋਮਣੀ ਕਮੇਟੀ ਵਫਦ ਨੇ ਮੁੱਖ ਕਮਿਸ਼ਨਰ ਗੁਰਦੁਆਰਾ ਚੋਣਾਂ ਨਾਲ ਕੀਤੀ ਮੁਲਾਕਾਤ

## ਸ਼੍ਰੋਮਣੀ ਕਮੇਟੀ ਲਈ ਵੋਟਾਂ ਬਣਾਉਣ ਦੀ ਪ੍ਰਕਿਰਿਆ ਸਰਲ ਕਰਨ ਅਤੇ ਸਮੇਂ ਵਿਚ ਵਾਧੇ ਦੀ ਕੀਤੀ ਮੰਗ

ਚੰਡੀਗੜ੍ਹ/ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੀ ਅਗਵਾਈ ਹੇਠ ਇਕ ਵਫਦ ਨੇ ਮੁੱਖ ਕਮਿਸ਼ਨਰ ਗੁਰਦੁਆਰਾ ਚੋਣਾਂ ਜਸਟਿਸ (ਸੇਵਾ ਮੁਕਤ)

ਐਸਐਸ ਸਾਰੋਂ ਨਾਲ ਮੁਲਾਕਾਤ ਕਰਕੇ ਸ਼੍ਰੋਮਣੀ ਕਮੇਟੀ ਦੀਆਂ ਜਨਰਲ ਚੋਣਾਂ ਲਈ ਵੋਟਾਂ ਬਣਾਉਣ ਦੀ ਪ੍ਰਕਿਰਿਆ ਸਰਲ ਕਰਨ ਦੇ ਨਾਲ-ਨਾਲ ਸਮੇਂ ਵਿਚ ਵਾਧਾ ਕਰਨ ਦੀ ਮੰਗ ਕੀਤੀ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨਾਲ ਵਫ਼ਦ ਵਿਚ ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸ. ਸੁਰਜੀਤ ਸਿੰਘ ਭਿੱਟੇਵੱਡ, ਸ. ਸਤਵਿੰਦਰ ਸਿੰਘ ਟੌਹੜਾ, ਸ. ਭੁਪਿੰਦਰ ਸਿੰਘ ਭਲਵਾਨ ਅਤੇ ਮੀਤ ਸਕੱਤਰ ਸ. ਲਖਬੀਰ ਸਿੰਘ ਸ਼ਾਮਲ ਸਨ।

ਇਸ ਸਬੰਧੀ ਗੱਲਬਾਤ ਕਰਦਿਆਂ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਜਨਰਲ ਚੋਣਾਂ ਲਈ ਵੋਟਾਂ ਬਣਾਉਣ ਵਾਸਤੇ ਆਰੰਭੀ ਗਈ ਪ੍ਰਕਿਰਿਆ ਵਿਚ ਸਿੱਖ ਸੰਗਤਾਂ ਨੂੰ ਆ ਰਹੀਆਂ ਮੁਸ਼ਕਲਾਂ ਬਾਰੇ ਜਸਟਿਸ ਐਸਐਸ ਸਾਰੋਂ ਨਾਲ ਮੁਲਾਕਾਤ ਕੀਤੀ ਗਈ ਹੈ। ਉਨ੍ਹਾਂ ਕਿਹਾ ਕਿ ਮੁੱਖ ਕਮਿਸ਼ਨਰ ਗੁਰਦੁਆਰਾ ਚੋਣਾਂ ਦੇ ਧਿਆਨ ਵਿਚ ਲਿਆਂਦਾ ਗਿਆ ਹੈ ਕਿ ਜਾਰੀ ਹੋਈ ਪ੍ਰਕਿਰਿਆ ਅਨੁਸਾਰ ਵੋਟਾਂ ਬਣਾਉਣ ਲਈ ਵੋਟਰ ਫਾਰਮ ਦੇ ਨਾਲ ਸ਼ਨਾਖ਼ਤੀ ਕਾਰਡ ਦੀ ਫੋਟੋਕਾਪੀ ਲਗਾਉਣੀ ਲਾਜ਼ਮੀ ਕੀਤੀ ਗਈ ਹੈ, ਪਰੰਤੂ ਪੇਂਡੂ ਖੇਤਰਾਂ ਵਿਚ ਇਹ ਇੱਕ ਮੁਸ਼ਕਲ ਕੰਮ ਹੈ। ਬਹੁਤ ਸਾਰੇ ਪਿੰਡਾਂ ਵਿਚ ਫੋਟੋਕਾਪੀ ਕਰਵਾਉਣ ਦੀ ਸੁਵਿਧਾ ਨਹੀਂ ਹੈ। ਇਸ ਤੋਂ ਇਲਾਵਾ ਵੋਟ ਬਣਾਉਣ ਲਈ ਹਰ ਵਿਅਕਤੀ ਨੂੰ ਖ਼ੁਦ ਆ ਕੇ ਫ਼ਾਰਮ ਜਮ੍ਹਾਂ ਕਰਵਾਉਣ ਲਈ ਕਿਹਾ ਜਾ ਰਿਹਾ ਹੈ, ਜਦਕਿ ਕੰਮਕਾਜੀ ਜੀਵਨ ਅੰਦਰ ਇਹ ਔਖਾ ਕਾਰਜ ਹੈ। ਉਨ੍ਹਾਂ ਕਿਹਾ ਕਿ ਮੁੱਖ ਕਮਿਸ਼ਨਰ ਪਾਸੋਂ ਵੋਟ ਬਣਾਉਣ ਦੀ ਪ੍ਰਕਿਰਿਆ ਸਰਲ ਕਰਨ ਲਈ ਵੋਟਰ ਫਾਰਮ ਦੇ ਨਾਲ ਸ਼ਨਾਖ਼ਤੀ ਦਸਤਾਵੇਜ਼ ਦੀ ਫੋਟੋਕਾਪੀ ਲਗਾਉਣ ਦੀ ਥਾਂ ਫਾਰਮ ਵਿਚ ਕੇਵਲ ਅਧਾਰ/ਵੋਟਰ ਕਾਰਡ ਦਾ ਨੰਬਰ ਲਿਖਣ ਅਤੇ ਸਮੂਹਕ ਰੂਪ ਵਿਚ ਵੋਟਰ ਫਾਰਮ ਜਮ੍ਹਾਂ ਕਰਵਾਉਣ ਨੂੰ ਪ੍ਰਵਾਨਗੀ ਦੇਣ ਦੀ ਮੰਗ ਕੀਤੀ ਹੈ।

ਐਡਵੋਕੇਟ ਧਾਮੀ ਨੇ ਕਿਹਾ ਕਿ ਇਸ ਦੇ ਨਾਲ ਹੀ ਵੋਟਾਂ ਬਣਾਉਣ ਲਈ ੨੧ ਅਕਤੂਬਰ ੨੦੨੩ ਤੋਂ ੧੫ ਨਵੰਬਰ ੨੦੨੩ ਤੱਕ ਦਾ ਦਿੱਤਾ ਸਮਾਂ ਬਹੁਤ ਘੱਟ ਹੋਣ ਕਰਕੇ ਵੋਟਾਂ ਬਣਾਉਣ ਦੇ ਸਮੇਂ ਵਿਚ ਵਾਧਾ ਕਰਨ ਦੀ ਮੰਗ ਕੀਤੀ ਹੈ। ਇਸ ਦੇ ਨਾਲ ਵੋਟਰਾਂ ਨੂੰ ਖੁਆਰੀ ਤੋਂ ਬਚਾਉਣ ਲਈ ਬੂਥ ਪੱਧਰ 'ਤੇ ਵਿਸ਼ੇਸ਼ ਕੈਂਪ ਲਗਾਉਣ ਦਾ ਪ੍ਰਬੰਧ ਕਰਨ ਲਈ ਵੀ ਆਖਿਆ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਸਿੱਖ ਕੌਮ ਦੀ ਨੁਮਾਇੰਦਾ ਜਥੇਬੰਦੀ ਹੈ ਅਤੇ ਇਸ ਦੀ ਜਨਰਲ ਚੋਣ ਲਈ ਹਰ ਸਿੱਖ ਆਪਣੀ ਵੋਟ ਬਣਾ ਸਕੇ ਇਸ ਲਈ ਮੁੱਖ ਕਮਿਸ਼ਨਰ ਗੁਰਦੁਆਰਾ ਚੋਣਾਂ ਨੂੰ ਸਾਰੀ ਪ੍ਰਕਿਰਿਆ ਸਰਲ ਕਰਨ ਦੇ ਨਾਲ-ਨਾਲ ਵੋਟਾਂ ਬਣਾਉਣ ਦੇ ਸਮੇਂ ਵਿਚ ਵਾਧੇ ਦਾ ਤੁਰੰਤ ਐਲਾਨ ਕਰਨਾ ਚਾਹੀਦਾ ਹੈ।

ਇਹ ਵੀ ਮੰਗ ਕੀਤੀ ਗਈ ਕਿ ਵੋਟ ਬਣਾਉਣ ਵਾਲੇ ਫਾਰਮ ਵਿਚ ਅਨੁਸੂਚਿਤ ਜਾਤੀਆਂ ਵਾਲਾ ਕਾਲਮ ਬੇਮਆਨਾ ਹੈ, ਇਸ ਨੂੰ ਖ਼ਤਮ ਕੀਤਾ ਜਾਵੇ। ਕਿਉਂਕਿ ਸਿੱਖੀ ਅੰਦਰ ਜਾਤ ਪਾਤ ਨੂੰ ਕੋਈ ਥਾਂ ਨਹੀਂ ਹੈ ਅਤੇ ਵੋਟਰ ਬਣਨ ਲਈ ਅਜਿਹੀ ਘੋਸ਼ਣਾ ਭਰਵਾਉਣੀ ਗੈਰ ਜ਼ਰੂਰੀ ਹੈ। ਮੁੱਖ ਕਮਿਸ਼ਨਰ ਗੁਰਦੁਆਰਾ ਚੋਣਾਂ ਨੂੰ ਇਹ ਵੀ ਕਿਹਾ ਗਿਆ ਕਿ ਹੋਣ ਵਾਲੀਆਂ ਸ਼੍ਰੋਮਣੀ ਕਮੇਟੀ ਚੋਣਾਂ ਸੰਨ ੨੦੧੧ ਵਾਲੀ ਹਲਕਾ ਬੰਦੀ ਅਨੁਸਾਰ ਹੀ ਕਰਵਾਉਣ ਨੂੰ ਯਕੀਨੀ ਬਣਾਇਆ ਜਾਵੇ। ੪ ਨਵੰਬਰ

## ਜਨਰਲ ਇਜਲਾਸ 'ਚ ਸਿੱਖ ਮਸਲਿਆਂ ਸਬੰਧੀ ਅਹਿਮ ਮਤੇ ਪਾਸ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹੋਏ ਜਨਰਲ ਇਜਲਾਸ ਦੌਰਾਨ ਸਿੱਖ ਮਸਲਿਆਂ ਸਬੰਧੀ ਕਈ ਅਹਿਮ ਮਤੇ ਪਾਸ ਕੀਤੇ ਗਏ, ਜਿਨ੍ਹਾਂ ਨੂੰ ਹਾਜ਼ਰ ਮੈਂਬਰਾਂ ਨੇ ਜੈਕਾਰਿਆਂ ਦੀ ਗੂੰਜ ਵਿਚ ਪ੍ਰਵਾਨਗੀ ਦਿੱਤੀ। ਇਨ੍ਹਾਂ ਮਤਿਆਂ ਵਿਚ ਬੰਦੀ ਸਿੰਘਾਂ ਦੀ ਰਿਹਾਈ ਸਬੰਧੀ ਇਕ ਅਹਿਮ ਮਤਾ ਵੀ ਸ਼ਾਮਲ ਹੈ। ਇਸ ਤੋਂ ਇਲਾਵਾ ਸ਼੍ਰੋਮਣੀ ਕਮੇਟੀ ਦੀਆਂ ਵੋਟਾਂ ਬਣਾਉਣ ਦੀ ਪ੍ਰਕਿਰਿਆ ਸਰਲ ਕਰਨ, ਪੰਜਾਬੀ ਭਾਸ਼ਾ ਨਾਲ ਹੁੰਦਾ ਵਿਤਕਰਾ ਖ਼ਤਮ ਕਰਨ, ਪਾਕਿਸਤਾਨ 'ਚ ਸਿੱਖ ਵਿਰਾਸਤਾਂ ਦੀ ਸੰਭਾਲ ਕਰਨ

ਦੀ ਸਰਕਾਰਾਂ ਪਾਸੋਂ ਮੰਗ ਦੇ ਨਾਲ-ਨਾਲ ਪੰਜਾਬ ਦੇ ਪਾਣੀਆਂ ਦੇ ਹੱਕ ਵਿਚ ਖੜ੍ਹਨ ਦਾ ਐਲਾਨ ਕੀਤਾ ਗਿਆ।

ਬੰਦੀ ਸਿੰਘਾਂ ਦੀ ਰਿਹਾਈ ਦੀ ਮੰਗ ਸਬੰਧੀ ਮਤੇ ਵਿਚ ਸਰਕਾਰਾਂ ਨੂੰ ਨਿਸ਼ਾਨੇ 'ਤੇ ਲੈਂਦਿਆਂ ਕਿਹਾ ਗਿਆ ਕਿ ਇਹ ਵਿਤਕਰਾ ਮਨੁੱਖੀ ਅਧਿਕਾਰਾਂ ਦੀ ਉਲੰਘਣਾ ਹੈ। ਬੰਦੀ ਸਿੰਘਾਂ ਨੂੰ ਆਪਣੀਆਂ ਸਜ਼ਾਵਾਂ ਪੂਰੀਆਂ ਕਰਨ ਦੇ ਬਾਵਜੂਦ ਵੀ ਰਿਹਾਅ ਨਹੀਂ ਕੀਤਾ ਜਾ ਰਿਹਾ। ਇਸ ਮਤੇ ਰਾਹੀਂ ਸਰਕਾਰਾਂ ਨੂੰ ਸਿੱਖਾਂ ਨਾਲ ਹੋ ਰਹੀ ਜਿਆਦਤੀ ਖ਼ਤਮ ਕਰਨ ਅਤੇ ਸਿੱਖ ਬੰਦੀ ਤੁਰੰਤ ਰਿਹਾਅ ਕਰਨ ਦੀ ਮੰਗ ਕੀਤੀ ਗਈ। ਇਸ ਸਬੰਧੀ ਜਨਰਲ ਇਜਲਾਸ ਵੱਲੋਂ ਸਮੁੱਚੀਆਂ ਸਿੱਖ ਜਥੇਬੰਦੀਆਂ, ਧਾਰਮਿਕ ਸੰਸਥਾਵਾਂ, ਸੰਤ ਸਮਾਜ, ਨਿਹੰਗ ਸਿੰਘ ਦਲਾਂ ਅਤੇ ਸਿੱਖ ਰਾਜਨੀਤਕ ਧਿਰਾਂ ਨੂੰ ਸਰਕਾਰਾਂ ਵਿਰੁੱਧ ਇਕਜੁਟ ਹੋਣ ਦੀ ਅਪੀਲ ਕੀਤੀ ਗਈ। ਬੰਦੀ ਸਿੰਘ ਭਾਈ ਬਲਵੰਤ ਸਿੰਘ ਰਾਜੋਆਣਾ ਨੂੰ ਵੀ ਅਪੀਲ ਕੀਤੀ ਗਈ ਕਿ ਸਮੁੱਚਾ ਸਿੱਖ ਪੰਥ ਬੰਦੀ ਸਿੰਘਾਂ ਦੇ ਨਾਲ ਹੈ, ਇਸ ਲਈ ਉਹ ਜੇਲ੍ਹ ਅੰਦਰ ਕੋਈ ਵੀ ਅਜਿਹਾ ਕਦਮ ਨਾ ਚੁੱਕਣ ਜਿਸ ਨਾਲ ਕੌਮ ਅੰਦਰ ਚਿੰਤਾ ਪੈਦਾ ਹੋਵੇ।

ਇਕ ਮਤੇ ਰਾਹੀਂ ਸ਼੍ਰੋਮਣੀ ਕਮੇਟੀ ਦੀਆਂ ਬਣ ਰਹੀਆਂ ਵੋਟਾਂ ਦੀ ਪ੍ਰਕਿਰਿਆ ਸੁਖਾਲੀ ਕਰਨ ਅਤੇ ਵੋਟਾਂ ਬਣਾਉਣ ਦਾ ਸਮਾਂ ਵਧਾਉਣ ਦੀ ਇਕ ਮਤੇ ਰਾਹੀਂ ਮੰਗ ਕੀਤੀ ਗਈ। ਕਿਹਾ ਗਿਆ ਕਿ ਵੋਟਾਂ ਬਣਾਉਣ ਦੀ ਪ੍ਰਕਿਰਿਆ ਵਿਚ ਸਰਕਾਰਾਂ ਦੇ ਪ੍ਰਭਾਵ ਤੋਂ ਮੁਕਤ ਹੋ ਕੇ ਗੁਰਦੁਆਰਾ ਚੋਣ ਕਮਿਸ਼ਨਰ ਨਿਰਪੱਖ ਭੂਮਿਕਾ ਅਦਾ ਕਰੇ। ਇਸ ਮਤੇ ਰਾਹੀਂ ਮੁੱਖ ਕਮਿਸ਼ਨਰ ਗੁਰਦੁਆਰਾ ਚੋਣਾਂ ਨੂੰ ਕਿਹਾ ਗਿਆ ਕਿ ਵੋਟਾਂ ਬਣਾਉਣ ਦਾ ਸਮਾਂ ਵਧਾਉਣ ਦੇ ਨਾਲ-ਨਾਲ ਸਮੂਹਕ ਤੌਰ 'ਤੇ ਫਾਰਮ ਪਿੰਡਾਂ ਵਿਚ ਜਾ ਕੇ ਲਏ ਜਾਣ ਅਤੇ ਵੋਟਰਾਂ ਨੂੰ ਪ੍ਰੇਸ਼ਾਨੀ ਤੋਂ ਬਚਾਉਣ ਲਈ ਬੂਥ ਪੱਧਰ 'ਤੇ ਵੋਟਾਂ ਬਣਾਉਣ ਲਈ ਵਿਸ਼ੇਸ਼ ਕੈਂਪ ਲਗਾਉਣ ਦਾ ਪ੍ਰਬੰਧ ਕੀਤਾ ਜਾਵੇ। ਇਹ ਵੀ ਖਦਸ਼ਾ ਪ੍ਰਗਟ ਕੀਤਾ ਗਿਆ ਕਿ ਮੌਜੂਦਾ ਪੰਜਾਬ ਸਰਕਾਰ ਗੁਰਦੁਆਰਾ ਚੋਣ ਕਮਿਸ਼ਨਰ ਰਾਹੀਂ ਸਿੱਖਾਂ ਦੀ ਪੰਜਾਬ ਅੰਦਰ ਗਿਣਤੀ ਘੱਟ ਦਰਸਾਉਣ ਦੀ ਨੀਤੀ 'ਤੇ ਕੰਮ ਕਰ ਰਹੀ ਹੈ।

ਪੰਜਾਬੀ ਭਾਸ਼ਾ ਨਾਲ ਹੋ ਰਹੇ ਵਿਤਕਰੇ ਨੂੰ ਲੈ ਕੇ ਪਾਸ ਕੀਤੇ ਮਤੇ ਵਿਚ ਕਿਹਾ ਗਿਆ ਹੈ ਕਿ ਪੰਜਾਬ ਨੂੰ ਤੋੜ ਕੇ ਬਣਾਏ ਹਰਿਆਣਾ ਤੇ ਹਿਮਾਚਲ ਪ੍ਰਦੇਸ਼ 'ਚ ਪੰਜਾਬੀ ਮੂਲ ਦੇ ਲੋਕਾਂ ਨੂੰ ਆਪਣੇ ਕੰਮਕਾਜ ਲਈ ਸਰਕਾਰੀ ਦਫ਼ਤਰਾਂ ਅੰਦਰ ਹਿੰਦੀ ਤੇ ਅੰਗਰੇਜ਼ੀ ਵਿਚ ਦਰਖ਼ਾਸਤਾਂ ਲਈ ਮਜ਼ਬੂਰ ਕੀਤਾ ਜਾਂਦਾ ਹੈ, ਜੋ ਤੁਰੰਤ ਬੰਦ ਹੋਣਾ ਚਾਹੀਦਾ ਹੈ। ਇਸ ਦੇ ਨਾਲ ਹੀ ਚੰਡੀਗੜ੍ਹ ਅਤੇ ਪੰਜਾਬ ਅੰਦਰ ਪੰਜਾਬੀ ਨਾਲ ਵਿਤਕਰੇ/ਵਖਰੇਵੇਂ ਨੂੰ ਦੂਰ ਕਰਨ ਲਈ ਸਰਕਾਰ ਨੂੰ ਸੰਜੀਦਾ ਪਹੁੰਚ ਅਪਨਾਉਣ ਲਈ ਆਖਿਆ ਗਿਆ।

ਭਾਰਤ ਅਤੇ ਕੈਨੇਡਾ ਦੇ ਰਿਸ਼ਤਿਆਂ ਵਿਚ ਆਈ ਕੁੜੱਤਣ ਦੂਰ ਕਰਨ ਲਈ ਵੀ ਦੋਹਾਂ ਦੇਸ਼ਾਂ ਨੂੰ ਸਿਰ ਜੋੜਨ ਦੀ ਅਪੀਲ ਕੀਤੀ ਗਈ। ਪਾਸ ਕੀਤੇ ਗਏ ਮਤੇ ਵਿਚ ਕਿਹਾ ਗਿਆ ਕਿ ਦੋਹਾਂ ਦੇਸ਼ਾਂ ਦਰਮਿਆਨ ਬਣੇ ਹਾਲਾਤ ਕਾਰਨ ਸਿੱਖਾਂ ਅਤੇ ਪੰਜਾਬੀਆਂ ਨੂੰ ਬਿਨਾਂ ਵਜ੍ਹਾ ਹੀ ਨਫ਼ਰਤੀ ਪ੍ਰਚਾਰ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਇਹ ਬੇਹੱਦ ਮੰਦਭਾਗਾ ਹੈ, ਜਿਸ ਪ੍ਰਤੀ ਸਰਕਾਰਾਂ ਨੂੰ ਗੰਭੀਰ ਵਿਚਾਰ ਦੇ ਰੂਬਰੂ ਹੋਣਾ ਚਾਹੀਦਾ ਹੈ।

ਇਕ ਮਤੇ ਰਾਹੀਂ ਪੰਜਾਬ ਦੇ ਪਾਣੀਆਂ ਦੀ ਰਖਵਾਲੀ ਕਰਨ ਅਤੇ ਐਸਵਾਈਐਲ ਨਹਿਰ ਦੇ ਵਿਰੋਧ ਵਿਚ ਵਚਨਬੱਧਤਾ ਪ੍ਰਗਟਾਈ ਗਈ। ਕਿਹਾ ਗਿਆ ਕਿ ਸ਼੍ਰੋਮਣੀ ਕਮੇਟੀ ਪੰਜਾਬ ਦੇ ਪਾਣੀਆਂ ਲਈ ਹਰ ਸੰਘਰਸ਼ ਵਿਚ ਮੋਹਰੀ ਜੁੰਮੇਵਾਰੀ ਨਿਭਾਵੇਗੀ।

ਸ਼੍ਰੋਮਣੀ ਕਮੇਟੀ ਦੇ ਵਿਦਿਅਕ ਅਦਾਰਿਆਂ 'ਚ ਪੜ੍ਹਦੇ ਐਸਸੀ/ਐਸਟੀ/ਓਬੀਸੀ ਵਿਦਿਆਰਥੀਆਂ ਦੀ ਪੰਜਾਬ ਸਰਕਾਰ ਵੱਲ ਪੋਸਟ ਮੈਟ੍ਰਿਕ ਸਕਾਲਰਸ਼ਿਪ ਸਕੀਮ ਦੀ ਕਰੋੜਾਂ ਰੁਪਏ ਦੀ ਬਕਾਇਆ ਰਾਸ਼ੀ

ਜਾਰੀ ਕਰਨ ਦੀ ਵੀ ਇਕ ਮਤੇ ਰਾਹੀਂ ਮੰਗ ਕੀਤੀ ਗਈ। ਕਿਹਾ ਗਿਆ ਕਿ ਸਿੱਖ ਸੰਸਥਾ ਦੇ ਅਦਾਰਿਆਂ ਦੀ ੫੦ ਕਰੋੜ ਤੋਂ ਵੱਧ ਰਾਸ਼ੀ ਪੰਜਾਬ ਸਰਕਾਰ ਵੱਲ ਖੜ੍ਹੀ ਹੈ, ਜਿਸ ਕਾਰਨ ਵਿਦਿਅਕ ਅਦਾਰੇ ਆਰਥਿਕ ਮੰਦਹਾਲੀ ਵੱਲ ਜਾ ਰਹੇ ਹਨ। ਸਰਕਾਰ ਇਹ ਰਾਸ਼ੀ ਤੁਰੰਤ ਜਾਰੀ ਕਰੇ।

ਇਸੇ ਤਰ੍ਹਾਂ ਇਕ ਮਤੇ ਵਿਚ ਪਾਕਿਸਤਾਨ ਅੰਦਰ ਸਿੱਖ ਵਿਰਾਸਤਾਂ ਅਤੇ ਇਤਿਹਾਸਕ ਗੁਰਦੁਆਰਾ ਸਾਹਿਬਾਨ ਦੀ ਸਾਂਭ-ਸੰਭਾਲ ਵਾਸਤੇ ਪਾਕਿਸਤਾਨ ਸਰਕਾਰ ਨੂੰ ਅਪੀਲ ਕੀਤੀ ਗਈ। ਕਿਹਾ ਗਿਆ ਕਿ ਬਹੁਤ ਸਾਰੇ ਅਸਥਾਨ ਅਣਗੌਲੇ ਪਏ ਹਨ, ਜਿਨ੍ਹਾਂ ਵੱਲ ਸਰਕਾਰ ਅਤੇ ਓਕਾਫ ਬੋਰਡ ਉਚੇਚਾ ਧਿਆਨ ਦੇਵੇ। ਇਸ ਵਿਚ ਸ਼੍ਰੋਮਣੀ ਕਮੇਟੀ ਵੀ ਸਹਿਯੋਗ ਦੇਣ ਲਈ ਤਿਆਰ ਹੈ।

ਪਾਸ ਕੀਤੇ ਗਏ ਇਕ ਮਤੇ ਰਾਹੀਂ ਸੋਸ਼ਲ ਮੀਡੀਆ 'ਤੇ ਸਿੱਖ ਕੌਮ ਵਿਰੁੱਧ ਸਿਰਜੇ ਜਾ ਰਹੇ ਬਿਰਤਾਂਤ ਨੂੰ ਰੋਕਣ ਲਈ ਸਰਕਾਰ ਪਾਸੋਂ ਮੰਗ ਕੀਤੀ ਗਈ। ਇਸ ਵਿਚ ਕਿਹਾ ਗਿਆ ਕਿ ਸੋਸ਼ਲ ਮੀਡੀਆ ਪਲੇਟਫਾਰਮਾਂ 'ਤੇ ਸਿੱਖ ਸਿਧਾਂਤਾਂ, ਗੁਰਬਾਣੀ ਸਿੱਖ ਇਤਿਹਾਸ ਵਿਰੁੱਧ ਇਤਰਾਜ਼ਯੋਗ ਟਿੱਪਣੀਆਂ ਦੇ ਨਾਲ-ਨਾਲ ਗੁਰੂ ਸਾਹਿਬਾਨ, ਸਿੱਖ ਸ਼ਹੀਦਾਂ ਤੇ ਸਿੱਖ ਪਛਾਣ ਬਾਰੇ ਵੀ ਅਪਮਾਨਜਨਕ ਪ੍ਰਾਪੇਗੰਡਾ ਕੀਤਾ ਜਾ ਰਿਹਾ ਹੈ। ਸਿੱਖਾਂ ਦੀ ਮੂਲ ਅਤੇ ਵੱਖਰੀ ਪਛਾਣ 'ਤੇ ਵੀ ਹਮਲੇ ਹੋ ਰਹੇ ਹਨ। ਇਸ ਸਬੰਧੀ ਸਰਕਾਰਾਂ ਨੂੰ ਕਈ ਵਾਰ ਲਿਖਣ 'ਤੇ ਕਾਰਵਾਈ ਨਹੀਂ ਕੀਤੀ ਜਾ ਰਹੀ। ਇਜਲਾਸ ਨੇ ਮੰਗ ਕੀਤੀ ਕਿ ਇਸ ਨੀਤੀਗਤ ਭੰਡੀ ਪ੍ਰਚਾਰ ਨੂੰ ਰੋਕਣ ਲਈ ਭਾਰਤ ਸਰਕਾਰ ਠੋਸ ਕਦਮ ਉਠਾਏ ਅਤੇ ਇਸ ਦੇ ਨਾਲ ਹੀ ਵਿਦੇਸ਼ਾਂ 'ਚ ਸਿੱਖਾਂ 'ਤੇ ਨਫ਼ਰਤੀ ਹਮਲੇ ਰੋਕਣ ਲਈ ਵੀ ਕੂਟਨੀਤਕ ਪੱਧਰ 'ਤੇ ਜ਼ਰੂਰੀ ਕਦਮ ਚੁੱਕੇ ਜਾਣ।

ਇਕ ਮਤੇ ਰਾਹੀਂ ਸਿੱਖਾਂ ਦੀ ਪ੍ਰਸ਼ਾਸਨਿਕ ਸੇਵਾਵਾਂ ਅੰਦਰ ਭਰਵੀਂ ਭਾਗੀਦਾਰੀ ਦੀ ਲੋੜ 'ਤੇ ਜ਼ੋਰ ਦਿੱਤਾ ਗਿਆ। ਆਖਿਆ ਗਿਆ ਕਿ ਸ਼੍ਰੋਮਣੀ ਕਮੇਟੀ ਵੱਲੋਂ ਗੁਰਸਿੱਖ ਨੌਜੁਆਨਾਂ ਨੂੰ ਯੂਪੀਐਸਸੀ, ਪੀਪੀਐਸਸੀ ਅਤੇ ਪੀਸੀਐਸ ਆਦਿ ਦੀ ਤਿਆਰੀ ਲਈ ਸਿਖਲਾਈ ਕੇਂਦਰ ਖੋਲ੍ਹਿਆ ਗਿਆ ਹੈ, ਜਿਥੇ ਮੁਫ਼ਤ ਸਿੱਖਿਆ ਅਤੇ ਹੋਰ ਸਹੂਲਤਾਂ ਦਿੱਤੀਆਂ ਜਾ ਰਹੀਆਂ ਹਨ। ਇਸ ਦੇ ਵਿਸਥਾਰ ਲਈ ਦੇਸ਼ ਵਿਦੇਸ਼ ਦੀ ਸੰਗਤ ਦੀ ਸ਼ਮੂਲੀਅਤ ਅਤੇ ਸਹਿਯੋਗ ਦੀ ਲੋੜ ਮਹਿਸੂਸ ਕਰਦਿਆਂ ਇਕ ਵਿਸ਼ੇਸ਼ ਫੰਡ ਸਥਾਪਤ ਕਰਨ ਦਾ ਐਲਾਨ ਕੀਤਾ ਗਿਆ, ਤਾਂ ਜੋ ਹਰ ਸਾਲ ਸੈਂਕੜੇ ਗੁਰਸਿੱਖ ਮੁਕਾਬਲਾ ਪ੍ਰੀਖਿਆਵਾਂ ਦੀ ਤਿਆਰੀ ਮੁਫ਼ਤ ਵਿਚ ਕਰ ਸਕਣ।

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਰਸਤਿਆਂ ਅਤੇ ਚੌਗਿਰਦੇ ਦੀ ਹਾਲਤ ਸੁਧਾਰਨ ਵੱਲ ਸਰਕਾਰ ਨੂੰ ਉਚੇਚਾ ਧਿਆਨ ਦੇਣ ਸਬੰਧੀ ਵੀ ਇਕ ਮਤਾ ਪਾਸ ਕੀਤਾ ਗਿਆ।

ਇਕ ਮਤੇ ਰਾਹੀਂ ਸਿੱਖਾਂ ਦੇ ਮਸਲਿਆਂ ਵਿਚ ਗ਼ੈਰ ਪੰਥਕ ਅਤੇ ਸਿੱਖ ਸਿਧਾਂਤ ਤੋਂ ਕੋਰੀਆਂ ਰਾਜਸੀ ਧਿਰਾਂ ਅਤੇ ਸਰਕਾਰਾਂ ਵੱਲੋਂ ਕੀਤੀ ਜਾ ਰਹੀ ਦਖ਼ਲਅੰਦਾਜ਼ੀ ਦੀ ਕਰੜੀ ਨਿੰਦਾ ਕੀਤੀ ਗਈ। ਕਿਹਾ ਗਿਆ ਕਿ ਸਿੱਖਾਂ ਨੇ ਕਦੇ ਵੀ ਆਪਣੇ ਧਾਰਮਿਕ ਮਾਮਲਿਆਂ ਅਤੇ ਗੁਰਦੁਆਰਾ ਪ੍ਰਬੰਧਾਂ ਵਿਚ ਸਰਕਾਰੀ ਦਖ਼ਲਅੰਦਾਜ਼ੀ ਬਰਦਾਸ਼ਤ ਨਹੀਂ ਕੀਤੀ ਅਤੇ ਨਾ ਹੀ ਕੀਤੀ ਜਾਵੇਗੀ। ਇਸ ਵਿਚ ਸੰਗਤ ਨੂੰ ਅਪੀਲ ਕੀਤੀ ਗਈ ਕਿ ਉਹ ਸੁਚੇਤ ਹੋ ਕੇ ਪੰਥ ਦੀ ਚੜ੍ਹਦੀ ਕਲਾ ਲਈ ਚੇਤੰਨ ਰੂਪ ਵਿਚ ਜ਼ੁੰਮੇਵਾਰੀ ਨਿਭਾਉਣ।

ਇਸੇ ਤਰ੍ਹਾਂ ਇਕ ਮਤੇ ਵਿਚ ਅਮਰੀਕਾ ਦੇ ਕਾਂਗਰਸ ਸੰਸਦ ਹਾਊਸ ਦੀ ਕਾਰਵਾਈ ਪਹਿਲੀ ਵਾਰ ਸਿੱਖ ਅਰਦਾਸ ਨਾਲ ਆਰੰਭ ਕਰਨ 'ਤੇ ਪ੍ਰਸ਼ੰਸਾ ਦਾ ਪ੍ਰਗਟਾਵਾ ਕੀਤਾ ਗਿਆ ਅਤੇ ਇਸ ਕਾਰਜ ਲਈ ਯਤਨ ਕਰਨ ਵਾਲਿਆਂ ਦੀ ਸ਼ਲਾਘਾ ਕੀਤੀ ਗਈ।

ਜਨਰਲ ਇਜਲਾਸ ਵੱਲੋਂ ਬੀਤੇ ਸਮੇਂ 'ਚ ਅਕਾਲ ਚਲਾਣਾ ਕਰ ਗਈਆਂ ਪੰਥ ਦੀਆਂ ਕਈ ਪ੍ਰਮੁੱਖ ਸ਼ਖ਼ਸੀਅਤਾਂ ਨੂੰ ਸ਼ਰਧਾਂਜਲੀ ਭੇਟ ਕਰਦਿਆਂ ਮੂਲਮੰਤਰ ਅਤੇ ਗੁਰਮੰਤਰ ਦੇ ਜਾਪ ਵੀ ਕੀਤੇ ਗਏ। ਇਨ੍ਹਾਂ

ਸ਼ਖ਼ਸੀਅਤਾਂ ਵਿਚ ਗਿਆਨੀ ਜਗਤਾਰ ਸਿੰਘ ਸਾਬਕਾ ਹੈੱਡ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ. ਪ੍ਰਕਾਸ਼ ਸਿੰਘ ਬਾਦਲ ਸਰਪ੍ਰਸਤ ਸ਼੍ਰੋਮਣੀ ਅਕਾਲੀ ਦਲ, ਸ. ਨਿਰਮਲ ਸਿੰਘ ਹਰਿਆਓ ਮੈਂਬਰ ਸ਼੍ਰੋਮਣੀ ਕਮੇਟੀ, ਸ. ਸਰਵਣ ਸਿੰਘ ਕੁਲਾਰ ਮੈਂਬਰ ਸ਼੍ਰੋਮਣੀ ਕਮੇਟੀ, ਸ. ਸੁਖਦੇਵ ਸਿੰਘ ਬਾਹੀਆ ਮੈਂਬਰ ਸ਼੍ਰੋਮਣੀ ਕਮੇਟੀ, ਸ. ਬੀਰਦਵਿੰਦਰ ਸਿੰਘ ਸਾਬਕਾ ਡਿਪਟੀ ਸਪੀਕਰ, ਸ. ਸਵਰਨ ਸਿੰਘ ਚੂਸਲੇਵੜ੍ਹ ਸਿੱਖ ਵਿਦਵਾਨ, ਪ੍ਰੋ. ਪ੍ਰਿਥੀਪਾਲ ਸਿੰਘ ਕਪੂਰ ਸਿੱਖ ਵਿਦਵਾਨ, ਸ. ਭਪਿੰਦਰ ਸਿੰਘ ਮਿਨਹਾਸ ਸਾਬਕਾ ਪ੍ਰਧਾਨ ਤਖ਼ਤ ਸ੍ਰੀ ਹਜ਼ੂਰ ਸਾਹਿਬ ਬੋਰਡ ਅਤੇ ਬੇਗਮ ਮੁਨਵਰ ਉਨ ਨਿਸਾ ਨਵਾਬ ਮਲੇਰਕੋਟਲਾ ਖਾਨਦਾਨ ਦੀ ਆਖਰੀ ਵਾਰਸ ਸ਼ਾਮਲ ਹਨ। ੮ ਨਵੰਬਰ

# ਐਡਵੋਕੇਟ ਹਰਜਿੰਦਰ ਸਿੰਘ ਧਾਮੀ ਲਗਾਤਾਰ ਤੀਸਰੀ ਵਾਰ ਬਣੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ

## ਐਡਵੋਕੇਟ ਧਾਮੀ ਨੂੰ 118 ਅਤੇ ਸ. ਘੁੰਨਸ ਨੂੰ ਮਿਲੀਆਂ 17 ਵੋਟਾਂ

## ਸ. ਹਰਭਜਨ ਸਿੰਘ ਮਸਾਣਾ ਸੀਨੀਅਰ ਮੀਤ ਪ੍ਰਧਾਨ, ਭਾਈ ਗੁਰਬਖ਼ਸ਼ ਸਿੰਘ ਖਾਲਸਾ ਜੂਨੀਅਰ ਮੀਤ ਪ੍ਰਧਾਨ ਤੇ ਭਾਈ ਰਾਜਿੰਦਰ ਸਿੰਘ ਮਹਿਤਾ ਬਣੇ ਜਨਰਲ ਸਕੱਤਰ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਹੁਦੇਦਾਰਾਂ ਦੀ ਹੋਈ ਸਾਲਾਨਾ ਚੋਣ ਦੌਰਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਲਗਾਤਾਰ ਤੀਸਰੀ ਵਾਰ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਚੁਣੇ ਗਏ ਹਨ। ਸ਼੍ਰੋਮਣੀ ਕਮੇਟੀ ਦਫ਼ਤਰ ਸਥਿਤ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਅੰਦਰ ਹੋਏ ਜਨਰਲ ਇਜਲਾਸ ਦੌਰਾਨ ਹੋਈ ਚੋਣ ਮੌਕੇ ਕੁੱਲ ਪਈਆਂ ੧੩੭ ਵੋਟਾਂ ਵਿੱਚੋਂ ੧੧੮ ਵੋਟਾਂ ਪ੍ਰਾਪਤ ਕਰਕੇ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਜਿੱਤ ਹਾਸਲ ਕੀਤੀ। ਉਨ੍ਹਾਂ ਦੇ ਮੁਕਾਬਲੇ ਪ੍ਰਧਾਨਗੀ ਦੀ ਚੋਣ ਲੜਨ ਲਈ ਖੜੇ ਸ. ਬਲਬੀਰ ਸਿੰਘ ਘੁੰਨਸ ਨੂੰ ੧੭ ਵੋਟਾਂ ਪਈਆਂ, ਜਦਕਿ ੨ ਵੋਟਾਂ ਰੱਦ ਹੋਈਆਂ। ਇਜਲਾਸ ਦੌਰਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਸੁਲਤਾਨ ਸਿੰਘ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਵਧੀਕ ਮੁੱਖ ਗ੍ਰੰਥੀ ਗਿਆਨੀ ਮਲਕੀਤ ਸਿੰਘ ਅਤੇ ਸ਼੍ਰੋਮਣੀ ਕਮੇਟੀ ਦੇ ੧੩੭ ਮੈਂਬਰ ਮੌਜੂਦ ਰਹੇ।

ਜਨਰਲ ਇਜਲਾਸ ਦੌਰਾਨ ਸੀਨੀਅਰ ਮੀਤ ਪ੍ਰਧਾਨ ਲਈ ਸ. ਹਰਭਜਨ ਸਿੰਘ ਮਸਾਣਾ, ਜੂਨੀਅਰ ਮੀਤ ਪ੍ਰਧਾਨ ਸ. ਗੁਰਬਖ਼ਸ਼ ਸਿੰਘ ਖਾਲਸਾ ਅਤੇ ਜਨਰਲ ਸਕੱਤਰ ਲਈ ਭਾਈ ਰਾਜਿੰਦਰ ਸਿੰਘ ਮਹਿਤਾ ਨੂੰ ਚੁਣਿਆ ਗਿਆ। ਇਸ ਤੋਂ ਇਲਾਵਾ ਅੰਤ੍ਰਿੰਗ ਕਮੇਟੀ ਦੇ ੧੧ ਮੈਂਬਰ ਵੀ ਚੁਣੇ ਗਏ, ਜਿਨ੍ਹਾਂ ਵਿਚ ਸ. ਮੋਹਨ ਸਿੰਘ ਬੰਗੀ, ਸ. ਰਘਬੀਰ ਸਿੰਘ ਸਹਾਰਨਮਾਜਰਾ, ਸ. ਜਸਮੇਰ ਸਿੰਘ ਲਾਛੜੂ, ਸ. ਖੁਸ਼ਵਿੰਦਰ ਸਿੰਘ ਭਾਟੀਆ, ਬੀਬੀ ਹਰਦੀਪ ਕੌਰ ਖੋਖ, ਸ. ਇੰਦਰਮੋਹਨ ਸਿੰਘ ਲਖਮੀਰਵਾਲਾ, ਸ. ਗੁਰਪ੍ਰੀਤ ਸਿੰਘ ਝੱਬਰ, ਬੀਬੀ ਮਲਕੀਤ ਕੌਰ ਕਮਾਲਪੁਰ, ਸ. ਅਮਰਜੀਤ ਸਿੰਘ ਭਲਾਈਪੁਰ, ਬੀਬੀ ਜਸਪਾਲ ਕੌਰ ਤੇ ਸ. ਜਸਵੰਤ ਸਿੰਘ ਪੁੜੈਣ ਸ਼ਾਮਲ ਹਨ।

ਐਡਵੋਕੇਟ ਧਾਮੀ ਨੇ ਪ੍ਰਧਾਨ ਚੁਣੇ ਜਾਣ ਮਗਰੋਂ ਮੀਡੀਆ ਨਾਲ ਗੱਲ ਕਰਦਿਆਂ ਕਿਹਾ ਕਿ ਗੁਰੂ ਸਾਹਿਬ ਦੀ ਬਖ਼ਸ਼ਿਸ਼ ਨਾਲ ਉਨ੍ਹਾਂ ਨੂੰ ਇਹ ਸੇਵਾ ਤੀਜੀ ਵਾਰ ਮਿਲੀ ਹੈ। ਉਨ੍ਹਾਂ ਸ਼੍ਰੋਮਣੀ ਕਮੇਟੀ ਮੈਂਬਰਾਂ ਦੇ ਸਮੁੱਚੇ ਹਾਊਸ ਦੇ ਨਾਲ-ਨਾਲ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ ਤੇ ਦਲ

ਦੇ ਸੀਨੀਅਰ ਆਗੂਆਂ ਦਾ ਧੰਨਵਾਦ ਵੀ ਕੀਤਾ ਅਤੇ ਕਿਹਾ ਕਿ ਉਹ ਯਤਨ ਕਰਨਗੇ ਕਿ ਸਿੱਖ ਪੰਥ ਦੀ ਪ੍ਰਤੀਨਿਧ ਸੰਸਥਾ ਦੀਆਂ ਸੇਵਾਵਾਂ ਕੌਮੀ ਭਾਵਨਾਵਾਂ ਅਨੁਸਾਰ ਕੀਤੀਆਂ ਜਾਣ। ਐਡਵੋਕੇਟ ਧਾਮੀ ਨੇ ਕਿਹਾ ਕਿ ਇਹ ਸਮਾਂ ਕੌਮ ਲਈ ਚੁਣੌਤੀਆਂ ਵਾਲਾ ਹੈ, ਕਿਉਂਕਿ ਸ਼੍ਰੋਮਣੀ ਕਮੇਟੀ ਦੀਆਂ ਜਨਰਲ ਚੋਣਾਂ ਸਾਹਮਣੇ ਹੋਣ ਦੇ ਨਾਲ-ਨਾਲ ਕਈ ਪੰਥਕ ਮਸਲੇ ਵੀ ਦਰਪੇਸ਼ ਹਨ। ਉਨ੍ਹਾਂ ਕਿਹਾ ਕਿ ਚਾਹੇ ਕੇਂਦਰ ਜਾਂ ਪੰਜਾਬ ਦੀ ਸਰਕਾਰ ਹੋਵੇ, ਸ਼੍ਰੋਮਣੀ ਕਮੇਟੀ ਦੀਆਂ ਵੋਟਾਂ ਬਣਾਉਣ ਦੀ ਪ੍ਰਕਿਰਿਆ ਵਿਚ ਦਖ਼ਲਅੰਦਾਜ਼ੀ ਕਰ ਰਹੀਆਂ ਹਨ। ਸਰਕਾਰਾਂ ਵੱਲੋਂ ਵੋਟਾਂ ਬਣਾਉਣ ਲਈ ਬਹੁਤ ਥੋੜ੍ਹਾ ਸਮਾਂ ਦੇਣ ਪਿੱਛੇ ਇਹ ਖ਼ਦਸ਼ਾ ਪ੍ਰਗਟਾਇਆ ਜਾ ਰਿਹਾ ਹੈ ਕਿ ਸਰਕਾਰਾਂ ਦਾ ਮੰਤਵ ਸਿੱਖਾਂ ਦੀਆਂ ਘੱਟ ਵੋਟਾਂ ਬਣਨ ਦੇਣਾ ਹੈ, ਤਾਂਕਿ ਇਨ੍ਹਾਂ ਨੂੰ ਪੰਜਾਬ ਅੰਦਰ ਘੱਟਗਿਣਤੀ ਦਰਸਾਇਆ ਜਾਵੇ। ਐਡਵੋਕੇਟ ਧਾਮੀ ਨੇ ਕਿਹਾ ਕਿ ਅੱਜ ਸਿੱਖ ਕੌਮ ਦੇ ਸਾਹਮਣੇ ਬੰਦੀ ਸਿੰਘਾਂ ਦੀ ਰਿਹਾਈ ਦਾ ਇਕ ਵੱਡਾ ਮਸਲਾ ਹੈ, ਜਿਸ ਲਈ ਢੁੱਕਵੇਂ ਕਦਮ ਚੁੱਕੇ ਜਾਣਗੇ। ਮੀਡੀਆ ਦੇ ਇਕ ਸਵਾਲ ਦਾ ਜਵਾਬ ਦਿੰਦਿਆਂ ਐਡਵੋਕੇਟ ਧਾਮੀ ਨੇ ਕਿਹਾ ਕਿ ਅੱਜ ਦਾ ਸ਼੍ਰੋਮਣੀ ਕਮੇਟੀ ਅਹੁਦੇਦਾਰਾਂ ਦਾ ਚੋਣ ਨਤੀਜਾ ਇਹ ਦਰਸਾਉਂਦਾ ਹੈ ਕਿ ਦਲ ਦੇ ਸਮੁੱਚੇ ਮੈਂਬਰ ਇਕਜੁਟ ਹਨ ਅਤੇ ਆਪਣੀ ਪਾਰਟੀ 'ਤੇ ਭਰੋਸਾ ਕਰਦੇ ਹਨ।

ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਧਾਮੀ ਨੇ ਸ਼੍ਰੋਮਣੀ ਕਮੇਟੀ ਦੀਆਂ ਭਵਿੱਖੀ ਯੋਜਨਾਵਾਂ ਅਤੇ ਕੀਤੇ ਜਾਣ ਵਾਲੇ ਕਾਰਜਾਂ ਬਾਰੇ ਤਰਜੀਹਾਂ ਸਪੱਸ਼ਟ ਕਰਦਿਆਂ ਕਿਹਾ ਕਿ ਧਰਮ ਪ੍ਰਚਾਰ ਦੇ ਨਾਲ-ਨਾਲ ਸਿਹਤ ਅਤੇ ਸਿੱਖਿਆ ਦੇ ਖੇਤਰ ਵਿਚ ਨਵੀਆਂ ਸੋਧਾਂ ਅਤੇ ਸੇਧਾਂ ਤਹਿਤ ਅੱਗੇ ਵਧਿਆ ਜਾਵੇਗਾ। ਇਸ ਤੋਂ ਇਲਾਵਾ ਸ੍ਰੀ ਦਰਬਾਰ ਸਾਹਿਬ ਪੁੱਜਦੀ ਸੰਗਤ ਲਈ ਨਵੀਆਂ ਸਰਾਵਾਂ ਸਥਾਪਤ ਕਰਨਾ ਵੀ ਏਜੰਡੇ 'ਤੇ ਹੋਵੇਗਾ। ਉਨ੍ਹਾਂ ਕਿਹਾ ਕਿ ਹੋਰ ਵੀ ਕਈ ਕੌਮੀ ਕਾਰਜ ਕੀਤੇ ਜਾਣ ਵਾਲੇ ਹਨ, ਜਿਨ੍ਹਾਂ 'ਤੇ ਕੌਮ ਦੇ ਵਿਦਵਾਨਾਂ ਅਤੇ ਸ਼੍ਰੋਮਣੀ ਕਮੇਟੀ ਮੈਂਬਰਾਂ ਦੀ ਰਾਇ ਮਸ਼ਵਰੇ ਨਾਲ ਕੰਮ ਕੀਤਾ ਜਾਵੇਗਾ। ਉਨ੍ਹਾਂ ਕਿਹਾ ਕਿ ਲੋੜ ਅਨੁਸਾਰ ਪ੍ਰਬੰਧਕੀ ਸੁਧਾਰਾਂ ਵੱਲ ਵੀ ਵਧਿਆ ਜਾਵੇਗਾ।

## ਐਡਵੋਕੇਟ ਧਾਮੀ ਤੇ ਚੁਣੇ ਹੋਰ ਅਹੁਦੇਦਾਰਾਂ ਨੇ ਗੁਰੂ ਸਾਹਿਬ ਦਾ ਕੀਤਾ ਸ਼ੁਕਰਾਨਾ

ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਚੁਣੇ ਜਾਣ ਮਗਰੋਂ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਸਮੇਤ ਹੋਰ ਅਹੁਦੇਦਾਰਾਂ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋ ਕੇ ਗੁਰੂ ਸਾਹਿਬ ਦਾ ਸ਼ੁਕਰਾਨਾ ਕੀਤਾ, ਜਿਥੇ ਉਨ੍ਹਾਂ ਨੂੰ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਰਘਬੀਰ ਸਿੰਘ ਨੇ ਗੁਰੂ ਬਖ਼ਸ਼ਿਸ਼ ਸਿਰੋਪਾਓ ਦਿੱਤੇ। ਐਡਵੋਕੇਟ ਧਾਮੀ ਸਮੇਤ ਅਹੁਦੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਵੀ ਗੁਰੂ ਸਾਹਿਬ ਦਾ ਸ਼ੁਕਰਾਨਾ ਕਰਨ ਲਈ ਗਏ। ਇਸ ਮਗਰੋਂ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਧਾਮੀ ਨੇ ਦਫ਼ਤਰ ਵਿਖੇ ਆਪਣਾ ਕਾਰਜਭਾਰ ਸੰਭਾਲਿਆ ਅਤੇ ਸਾਰੀਆਂ ਪੰਥਕ ਧਿਰਾਂ ਨੂੰ ਨਾਲ ਲੈ ਕੇ ਚੱਲਣ ਦੀ ਵਚਨਬੱਧਤਾ ਪ੍ਰਗਟਾਈ। ■

ੴ ਵਾਹਿਗੁਰੂ ਜੀ ਕੀ ਫ਼ਤਹ॥

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

## ਚਿੱਠਾ ਆਮਦਨ/ਖ਼ਰਚ ਧਰਮ ਪ੍ਰਚਾਰ ਕਮੇਟੀ, ਮਹੀਨਾ ਜੁਲਾਈ ੨੦੨੩

| ਸੀ: ਨੰ: | ਨਾਮ ਖਾਤਾ | ਪੰਨਾ | ਨਾਮ | ਜਮ੍ਹਾਂ |
|---|---|---|---|---|
| ੧ | ਧਾਰਮਿਕ ਫੰਡ ੮੫ | ੧੯ | ੦.੦੦ | ੫੧੫੧੮੪੧੩.੦੦ |
| ੨ | ਧਾਰਮਿਕ ਫੰਡ ੮੭ | ੭੯ | ੦.੦੦ | ੧੬੦੨੦੦੦.੦੦ |
| ੩ | ਪ੍ਰਚਾਰ ਸਹਾਇਤਾ | ੧੧੦ | ੦.੦੦ | ੨੨੩੯੧੮.੦੦ |
| ੪ | ਸੂਦ ਬੈਂਕਾਂ | ੧੪੮ | ੦.੦੦ | ੨੭੮੬੮੨੧੨.੧੫ |
| ੫ | ਧਾਰਮਿਕ ਪ੍ਰੀਖਿਆ ਵਜੀਫੇ, ਪੱਤਰ ਵਿਹਾਰ ਕੋਰਸ ਅਤੇ ਖੋਜ ਕੇਂਦਰ | ੧੬੨ | ੭੮੮੩੬੦.੦੦ | ੨੦੦.੦੦ |
| ੬ | ਧਾਰਮਿਕ ਵਿਦਿਆ | ੨੧੨ | ੩੧੮੫੭੫.੦੦ | ੦.੦੦ |
| ੭ | ਗੁਰਮਤਿ ਪ੍ਰਕਾਸ਼ (ਪੰਜਾਬੀ ਮਾਸਿਕ ਪੱਤਰ) | ੨੨੬ | ੯੪੨੦੧੦.੦੦ | ੨੧੬੫੦.੦੦ |
| ੮ | ਗੁਰਮਤਿ ਗਿਆਨ ਹਿੰਦੀ | ੨੫੯ | ੨੬੩੩੮੪.੦੦ | ੩੨੩੦.੦੦ |
| ੯ | ਧਰਮ ਤੇ ਅੰਮ੍ਰਿਤ ਪ੍ਰਚਾਰ | ੨੭੯ | ੩੬੭੯੦੪੫.੦੦ | ੦.੦੦ |
| ੧੦ | ਕਿਰਾ: ਦੁਕਾਨਾਂ ਤੇ ਫਲੈਟਸ, ਯੂ.ਪੀ. ਸਿੱਖ ਮਿਸ਼ਨ | ੩੦੭ | ੦.੦੦ | ੩੨੬੮੦.੦੦ |
| ੧੧ | ਲਿਟਰੇਚਰ ਭੇਟਾ ਰਹਿਤ ਡਾਇਰੀਆਂ, ਕੈਲੰਡਰ, ਸੇਵਾਫਲ ਖਰੜੇ ਆਦਿ (ਛਪਾਈ ਤੇ ਖ੍ਰੀਦ) | ੩੧੬ | ੭੦੯੭੫੦.੦੦ | ੦.੦੦ |
| ੧੨ | ਸਟੇਸ਼ਨਰੀ ਛਪਾਈ | ੩੩੭ | ੧੦੮੯੯.੦੦ | ੦.੦੦ |
| ੧੩ | ਤਨਖਾਹ ਸਟਾਫ ਦਫਤਰ | ੩੪੧ | ੪੧੦੨੫੭੮.੦੦ | ੦.੦੦ |
| ੧੪ | ਤਨਖਾਹ ਸਟਾਫ ਲਿਟਰੇਚਰ ਅਤੇ ਕਮਿਸ਼ਨ ਆਦਿ | ੩੪੭ | ੭੧੧੫੬੪.੦੦ | ੦.੦੦ |
| ੧੫ | ਤਨਖਾਹ ਤੇ ਸਫਰ ਖਰਚ ਅਲਾਊਂਸ ਡਰਾਈਵਰਜ਼ | ੩੫੩ | ੯੨੦੯੨੦.੦੦ | ੦.੦੦ |
| ੧੬ | ਤਨਖਾਹ ਧਾਰਮਿਕ ਟੀਚਰ | ੩੬੩ | ੧੦੧੪੫੭੨.੦੦ | ੦.੦੦ |
| ੧੭ | ਡਾਕ ਤੇ ਤਾਰ ਖਰਚ | ੩੬੯ | ੬੨੪੭.੦੦ | ੦.੦੦ |
| ੧੮ | ਫਿਲਮਾਂ ਰਾਹੀਂ ਪ੍ਰਚਾਰ (ਤਨਖਾਹ ਫਿਲਮ ਉਪਰੇ:, ਮੁਰੰ: ਤੇ ਸ:ਖ: ਆਦਿ) | ੩੭੯ | ੨੪੬੭੪੮.੦੦ | ੦.੦੦ |
| ੧੯ | ਖਰਚ ਗੱਡੀਆਂ (ਤੇਲ ਤੇ ਮੁਰੰਮਤਾਂ) | ੩੯੯ | ੩੦੯੩੪੪.੦੦ | ੦.੦੦ |
| ੨੦ | ਟੈਲੀਫੋਨ | ੪੩੧ | ੩੮੭੯.੦੦ | ੦.੦੦ |
| ੨੧ | ਮੁਰੰਮਤ ਸਮਾਨ ਦਫਤਰ | ੪੪੩ | ੯੦੦.੦੦ | ੦.੦੦ |
| ੨੨ | ਮੁਰੰਮਤ ਕੰਪਿਊਟਰ ਅਤੇ ਪ੍ਰਿੰਟਰ ਆਦਿ | ੪੫੧ | ੮੬੩੦.੦੦ | ੦.੦੦ |
| ੨੩ | ਐਂਟਰਟੇਨਮੈਂਟ (ਆਉ ਭਗਤ) | ੪੫੮ | ੧੨੫੮੦.੦੦ | ੦.੦੦ |

| | | | | |
|---|---|---|---|---|
| ੨੪ | ਵਰਦੀਆਂ ਮੁਲਾਜ਼ਮਾਂ | ੪੬੯ | ੩੩੪੧੩੯.00 | 0.00 |
| ੨੫ | ਸਫਰ ਖਰਚ ਮੁਲਾਜ਼ਮਾਂ | ੪੭੯ | ੬੭੩੯੨.00 | 0.00 |
| ੨੬ | ਫੁਟਕਲ ਦਫਤਰ ਤੇ ਰੌਸ਼ਨੀ | ੫੦੨ | ੩੧੫੭੦.00 | 0.00 |
| ੨੭ | ਬੀਮਾ ਗੱਡੀਆਂ ਤੇ ਕੈਸ਼ | ੫੧੨ | ੧੦੨੬੦੮.00 | 0.00 |
| ੨੮ | ਬੀਮਾਂ ਪੇਸ਼ਗੀ ਮੁਲਾਜ਼ਮਾਂ ਐਕਸੀਡੈਂਟਲ | ੫੨੫ | 0.00 | ੧੧੩੪.00 |
| ੨੯ | ਬੀਮਾਂ ਪੇਸ਼ਗੀ ਮੁਲਾਜ਼ਮਾਂ ਮੈਡੀਕਲੇਮ | ੫੩੭ | 0.00 | ੩੧੫੯੫.00 |
| ੩੦ | ਸ਼ਤਾਬਦੀਆਂ ਸਮਾਰੋਹ | ੫੭੪ | ੮੩੪੧੦੯.00 | 0.00 |
| ੩੧ | ਐਡਵਰਟਾਈਜ਼ਮੈਂਟ (ਇਸ਼ਤਿਹਾਰਬਾਜ਼ੀ) | ੬੧੩ | 0.00 | ੯੨੬੮.00 |
| ੩੨ | ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ ਅਤੇ ਸੰਤ ਫਤਹਿ ਸਿੰਘ ਸੰਤ ਚੰਨਣ ਸਿੰਘ, ਬੁੱਢਾ ਜੌਹੜ | ੬੨੮ | ੭੬੫੩੭੭.00 | ੩੧੩੫੯.00 |
| ੩੩ | ਗਿਆਨੀ ਸੋਹਣ ਸਿੰਘ ਸੀਤਲ ਢਾਡੀ ਕਾਲਜ, ਗੁਰੂ ਕੀ ਵਡਾਲੀ | ੬੪੯ | ੨੪੮੯੪੯.00 | ੨੫000.00 |
| ੩੪ | ਗੁਰੂ ਕਾਸ਼ੀ ਗੁ: ਇੰਸ: ਤਲਵੰਡੀ ਸਾਬੋ ਕੀ (ਬਠਿੰਡਾ) | ੬੫੭ | ੩੬੮੮੭੮.00 | ੫੯੦੮.00 |
| ੩੫ | ਭਾਈ ਗੁਰਦਾਸ ਵਿਦਿਆਲਾ ਜੁਬਲੀ ਧਰਮਸ਼ਾਲਾ, ਫਿਰੋਜ਼ਪੁਰ | ੬੬੮ | ੨੦੮੮੨੨.00 | ੩੨੩੯.00 |
| ੩੬ | ਗੁਰਮਤਿ ਸੰਗੀਤ ਅਕੈਡਮੀ (ਸ੍ਰੀ ਅਨੰਦਪੁਰ ਸਾਹਿਬ) | ੬੭੮ | ੧੯੮੧੯੯.00 | ੧੦੦੮.00 |
| ੩੭ | ਸਬ ਆਫਿਸ (ਸ੍ਰੀ ਅਨੰਦਪੁਰ ਸਾਹਿਬ) | ੬੮੮ | ੧੫੪੯੮੨੫.00 | ੮੦੩੯੯.00 |
| ੩੮ | ਸਬ ਆਫਿਸ ਤਲਵੰਡੀ ਸਾਬੋ ਕੀ ਬਠਿੰਡਾ | ੬੯੪ | ੩੦੪੨੯੪੮.00 | ੪੦੭੦.00 |
| ੩੯ | ਗੁਰ:ਸੰਗੀਤ ਵਿਦਿਆਲੇ:(ਬਾਦੀਆਂ, ਮੁਕਤਸਰ ਸਾਹਿਬ, ਭੂਰਾ ਕੋਹਨਾ, ਕਾਲਾ ਮੱਲ੍ਹਾ ਛਾਪਾ ਸੰਗਰੂਰ) ਤਨ:, ਸ:ਖ: ਤੇ ਫੁਟ: ਆਦਿ | ੭੦੪ | ੫੨੩੭੧੯.00 | 0.00 |
| ੪੦ | ਗੁਰਮਤਿ ਕਾਲਜ (ਸੁਲਤਾਨਪੁਰ ਲੋਧੀ, ਬਾਬਾ ਦੀਪ ਸਿੰਘ ਬਰਨਾਲਾ ਤੇ ਡੇਰਾ ਬਾਬਾ ਨਾਨਕ, ਭਾਈ ਗੁਰਦਾਸ ਵਿਦਿ: ਆਲਮਗੀਰ) ਤਨਖਾਹਾਂ, ਸਫਰ ਖਰਚ ਤੇ ਫੁਟਕਲ ਆਦਿ | ੭੨੧ | ੭੨੮੦੩੬.00 | 0.00 |
| ੪੧ | ਬੇਬੇ ਨਾਨਕੀ ਗੁਰਮਤਿ ਸੰਗੀਤ ਅਕੈਡਮੀ ਸ੍ਰੀ ਅੰਮ੍ਰਿਤਸਰ | ੭੩੯ | ੧੩੪੪੩੪.00 | 0.00 |
| ੪੨ | ਜਥੇ:ਗੁਰਚਰਨ ਸਿੰਘ ਟੌਹੜਾ ਇੰਸੀ: ਆਫ ਐਡਵਾਂਸ ਸਿੱਖ ਸਟੱਡੀਜ਼, (ਤਨਖਾਹਾਂ, ਆਨਰੇਰੀਅਮ ਤੇ ਫੁਟਕਲ ਆਦਿ) | ੭੪੮ | ੧੦੧੬੯੬੨.00 | ੧੨੬੦੦੩.00 |
| ੪੩ | ਸਮੂਹ ਮੁਰੰਮਤ ਇਮਾਰਤਾਂ (ਮਿਸ਼: ਕਾਲਜ ਅੰਮ੍ਰਿਤਸਰ, ਗੁਰਮਤਿ ਇੰ: ਤਲਵੰਡੀ ਸਾਬੋ, ਸੁਲਤਾਨਪੁਰ ਲੋਧੀ, ਸ੍ਰੀ ਅਨੰਦਪੁਰ ਸਾਹਿਬ, ਡੇਰਾ ਬਾਬਾ ਨਾਨਕ ਅਤੇ ਬਰਨਾਲਾ | ੭੭੧ | ੨੦੯੬੭੬.00 | 0.00 |
| ੪੪ | ਤਨਖਾਹ ਭਾਈ ਨਗਾਹੀਆ ਜੀ ਪਬ: ਸਕੂਲ ਫਾਰ ਡੈਫ, ਆਲਮਗੀਰ, ਲੁਧਿਆਣਾ | ੭੭੮ | ੧੯੫੦੫੬.00 | 0.00 |
| ੪੫ | ਤਨਖਾਹ ਪ੍ਰਚਾਰਕ, ਢਾਡੀ ਤੇ ਕਵੀਸ਼ਰ ਸਾਹਿਬਾਨ ਪੰਜਾਬ ਪ੍ਰਚਾਰ | ੭੯੧ | ੫੪੮੬੪੫੮.00 | ੧੬੭੭੭੬.00 |

| | | | | |
|---|---|---|---|---|
| ੪੬ | ਸਫਰ ਖਰਚ ਪ੍ਰਚਾਰਕ, ਢਾਡੀ ਤੇ ਕਵੀਸ਼ਰ ਸਾਹਿਬਾਨ ਪੰਜਾਬ ਪ੍ਰਚਾਰ | ੮੦੦ | ੩੨੦੬੮੨.੦੦ | ੦.੦੦ |
| ੪੭ | ਦੀਵਾਨ ਮੇਲੇ ਤੇ ਕੈਂਪਸ ਪੰਜਾਬ ਪ੍ਰਚਾਰ, ਨਸ਼ਾ ਮੁਕਤੀ ਮੁਹਿੰਮ ਅਤੇ ਗੁਰਮਤਿ ਦਸਤਾਰ ਸਮਾਗਮ | ੮੧੮ | ੧੦੬੪੩੭੮.੦੦ | ੦.੦੦ |
| ੪੮ | ਤਨਖਾਹ ਤੇ ਸਫਰ ਖਰਚ ਸਟਾਫ਼ ਹਰਿਆਣਾ ਸਿੱਖ ਮਿਸ਼ਨ, ਕੁਰੂਕਸ਼ੇਤਰ | ੮੫੨ | ੩੨੪੩੧੭.੦੦ | ੦.੦੦ |
| ੪੯ | ਫੁਟਕਲ ਦਫ਼ਤਰ ਹਰਿਆਣਾ ਸਿੱਖ ਮਿਸ਼ਨ | ੮੬੧ | ੪੨੭੮.੦੦ | ੦.੦੦ |
| ੫੦ | ਖਰਚ ਗੱਡੀਆਂ ਹਰਿਆਣਾ ਸਿੱਖ ਮਿਸ਼ਨ | ੮੬੭ | ੨੬੨੯੦.੦੦ | ੦.੦੦ |
| ੫੧ | ਗੁਰ: ਵਿਦਿਆਲਾ ਸ਼ੇਖੂਪੁਰਾ ਮੰਚੂਰੀ, ਕਰਨਾਲ ਤਨ:, ਵਜੀ:, ਸ:ਖਰਚ ਤੇ ਫੁਟ: | ੮੮੮ | ੨੧੬੯੪੪.੦੦ | ੧੪੫੩.੦੦ |
| ੫੨ | ਤਨਖਾਹ ਤੇ ਸਫ਼ਰ ਖਰਚ ਸਟਾਫ਼ ਹਿਮਾਚਲ ਪ੍ਰਦੇਸ਼ ਸਿੱਖ ਮਿਸ਼ਨ (ਗੁ: ਪਲਾਹ ਸਾਹਿਬ, ਊਨਾ) | ੮੯੭ | ੨੨੫੮੫੪.੦੦ | ੦.੦੦ |
| ੫੩ | ਤਨਖਾਹ ਤੇ ਸਫ਼ਰ ਖਰਚ ਸਟਾਫ਼ ਰਾਜਸਥਾਨ ਸਿੱਖ ਮਿਸ਼ਨ (ਬੁੱਢਾ ਜੌਹੜ) | ੯੦੫ | ੧੦੬੭੩੦.੦੦ | ੦.੦੦ |
| ੫੪ | ਦੀਵਾਨ, ਮੇਲੇ, ਕੈਂਪਸ ਅਤੇ ਫ਼ਿਲਮਾਂ ਰਾਹੀਂ ਪ੍ਰਚਾਰ ਰਾਜਸਥਾਨ ਸਿੱਖ ਮਿਸ਼ਨ | ੯੧੧ | ੩੮੩੮੭.੦੦ | ੦.੦੦ |
| ੫੫ | ਤਨ:, ਸਫਰ ਖਰਚ ਸਟਾਫ਼ (ਹਾਪੜ) ਯੂ.ਪੀ. ਅਤੇ ਮੱਧ ਪ੍ਰਦੇਸ਼ ਮਿਸ਼ਨ | ੯੧੪ | ੧੬੦੬੬੬੮.੦੦ | ੦.੦੦ |
| ੫੬ | ਦੀਵਾਨ, ਮੇਲੇ, ਕੈਂਪਸ, ਫਿਲਮਾਂ ਰਾਹੀਂ ਪ੍ਰਚਾਰ ਅਤੇ ਗੁਰਮਤਿ ਦਸਤਾਰ ਸਮਾਗਮ, ਖਰਚ ਗੱਡੀਆਂ ਯੂ.ਪੀ. ਅਤੇ ਮੱਧ ਪ੍ਰਦੇਸ਼ ਸਿੱਖ ਮਿਸ਼ਨ | ੯੨੧ | ੯੬੨੮੫.੦੦ | ੦.੦੦ |
| ੫੭ | ਮੁਕੱਦਮੇ ਯੂ.ਪੀ. ਅਤੇ ਮੱਧ ਪ੍ਰਦੇਸ਼ ਸਿੱਖ ਮਿਸ਼ਨ | ੯੨੫ | ੭੦੦੦.੦੦ | ੦.੦੦ |
| ੫੮ | ਟੈਕਸਿਸ ਹਾਊਸ ਤੇ ਪਾਣੀ ਅਤੇ ਬਿੱਲ ਬਿਜਲੀ ਮੁਰੰਮਤ ਸਾਮਾਨ (ਹਾਪੜ) ਯੂ:ਪੀ:, ਦਿੱਲੀ ਅਤੇ ਮੱਧ ਪ੍ਰਦੇਸ਼ ਸਿੱਖ ਮਿਸ਼ਨ | ੯੩੧ | ੫੯੨੧੯.੦੦ | ੩੨੬੭.੦੦ |
| ੫੯ | ਫੁਟਕਲ ਦਫ਼ਤਰ ਯੂ.ਪੀ., ਦਿੱਲੀ ਅਤੇ ਮੱਧ ਪ੍ਰਦੇਸ਼ ਸਿੱਖ ਮਿਸ਼ਨ | ੯੩੫ | ੫੦੦.੦੦ | ੦.੦੦ |
| ੬੦ | ਤਨ:, ਸਫਰ ਖਰਚ ਸਟਾਫ਼ ਦਿੱਲੀ ਸਿੱਖ ਮਿਸ਼ਨ | ੯੪੨ | ੧੧੫੩੦੨.੦੦ | ੦.੦੦ |
| ੬੧ | ਸ੍ਰੀ ਗੁਰੂ ਰਾਮ ਦਾਸ ਜੀ ਗੁਰਮਤਿ ਵਿਦਿਆਲਾ, ਸ਼ਾਹਜਹਾਨਪੁਰ, ਯੂ.ਪੀ. | ੯੪੮ | ੧੯੧੧੩੫.੦੦ | ੨੨੪੫.੦੦ |
| ੬੨ | ਗੁਰਦੁਆਰਾ ਗੁਰੂ ਨਾਨਕ ਦਰਬਾਰ ਯੂ.ਪੀ. | ੯੫੪ | ੪੯੩੦੪.੦੦ | ੦.੦੦ |
| ੬੩ | ਗੁਰ: ਸਾਹਿਬਾਨ ਨੱਕਾ ਕੂਆਂ, ਸੰਤ ਸਭਾ ਨਗੀਨਾ, ਬ੍ਰਿੰਦਾਬਨ, ਗੜ੍ਹਮੁਕਤੇਸਰ, ਅਲੀਗੜ੍ਹ, ਯੂ.ਪੀ. | ੯੬੦ | ੩੫੮੩੬.੦੦ | ੨੬੮੧੨.੦੦ |

| | | | | |
|---|---|---|---|---|
| ੬੪ | ਦੀਵਾਨ, ਮੇਲੇ, ਕੈਂਪਸ, ਸਿੱਖ ਮਿਸ਼ਨ ਦਿੱਲੀ | ੯੭੦ | ੧੭੫੪੧੪.੦੦ | ੦.੦੦ |
| ੬੫ | ਸੰਗੀਤ ਵਿਦਿਆਲਾ, ਬਗੜੀ ਗਜਰੋਲਾ, ਯੂ.ਪੀ. | ੧੦੦੧ | ੬੬੪੪.੦੦ | ੦.੦੦ |
| ੬੬ | ਗੁ: ਭਗਤ ਕਬੀਰ ਜੀ, ਮਗਹਰ ਗੋਰਖਪੁਰ ਯੂ.ਪੀ. | ੧੦੦੫ | ੮੪੦੫੯.੦੦ | ੦.੦੦ |
| ੬੭ | ਤਨਖਾਹ ਤੇ ਸਫ਼ਰ ਖ਼ਰਚ ਸਟਾਫ਼ ਪੂਰਬੀ ਭਾਰਤ ਸਿੱਖ ਮਿਸ਼ਨ (ਕਲਕੱਤਾ) ਅਤੇ ਉੜੀਸਾ ਮਿਸ਼ਨ ਅਹਿਮਦਾਬਾਦ, ਗੁਜਰਾਤ | ੧੦੧੨ | ੧੨੮੯੩੯.੦੦ | ੦.੦੦ |
| ੬੮ | ਗੁ: ਗੁਰੂ ਨਾਨਕ ਦਰਸ਼ਨ ਮਾਊਂਟ ਆਬੂ, ਗੁਜਰਾਤ | ੧੦੨੧ | ੬੫੨੪੯.੦੦ | ੦.੦੦ |
| ੬੯ | ਤਨ: ਤੇ ਸਫ਼ਰ ਖ਼ਰਚ ਸਟਾਫ਼ ਛੱਤੀਸਗੜ੍ਹ ਸਿੱਖ ਮਿਸ਼ਨ | ੧੦੩੦ | ੨੨੬੦੪੨.੦੦ | ੦.੦੦ |
| ੭੦ | ਦੀਵਾਨ, ਮੇਲੇ, ਕੈਂਪਸ ਤੇ ਫ਼ਿਲਮਾਂ ਰਾਹੀਂ ਪ੍ਰਚਾਰ, ਗੁਰਮਤਿ ਦਸਤਾਰ ਸਮਾਗਮ ਛੱਤੀਸਗੜ੍ਹ ਮਿਸ਼ਨ | ੧੦੩੫ | ੨੫੨੪੨.੦੦ | ੦.੦੦ |
| ੭੧ | ਗੁਰੂ ਨਾਨਕ ਦੇਵ ਗੁ:ਵਿਦਿ: ਛੱਤੀਸਗੜ੍ਹ ਮਿਸ਼ਨ (ਤਨ:ਸਫਰ ਖਰਚ ਅਤੇ ਬਿੱਲ ਆਦਿ) | ੧੦੩੯ | ੯੮੦੮੦.੦੦ | ੦.੦੦ |
| ੭੨ | ਤਨਖਾਹ ਤੇ ਸਫ਼ਰ ਖ਼ਰਚ ਸਟਾਫ਼ ਜੰਮੂ ਕਸ਼ਮੀਰ ਸਿੱਖ ਮਿਸ਼ਨ | ੧੦੪੬ | ੫੮੫੦੯੦.੦੦ | ੦.੦੦ |
| ੭੩ | ਦੀਵਾਨ, ਮੇਲੇ, ਕੈਂਪਸ ਤੇ ਫਿਲਮਾਂ ਰਾਹੀਂ ਪ੍ਰਚਾਰ, ਗੁਰਮਤਿ ਦਸਤਾਰ ਸਮਾਗਮ ਜੰਮੂ ਕਸ਼ਮੀਰ ਸਿੱਖ ਮਿਸ਼ਨ | ੧੦੫੧ | ੨੫੧੨੩.੦੦ | ੦.੦੦ |
| ੭੪ | ਗੁ: ਗੁਰੂ ਨਾਨਕ ਮਿਸ਼ਨ ਨਰਵਾਲ ਪਾਈ ਸਤਵਾਰੀ, ਜੰਮੂ | ੧੦੫੭ | ੫੪੪੭੩.੦੦ | ੦.੦੦ |
| ੭੫ | ਫੁਟਕਲ ਦਫ਼ਤਰ ਲੰਗਰ (ਆਓ ਭਗਤ) ਸਿੱਖ ਮਿਸ਼ਨ ਜੰਮੂ ਕਸ਼ਮੀਰ | ੧੦੬੩ | ੧੬੯੩.੦੦ | ੦.੦੦ |
| ੭੬ | ਤਨਖਾਹ ਤੇ ਸਫਰ ਖਰਚ ਸਟਾਫ਼ ਉਤਰਾਂਚਲ ਸਿੱਖ ਮਿਸ਼ਨ, (ਕਾਸ਼ੀਪੁਰ) | ੧੦੭੦ | ੬੦੯੫੮੨.੦੦ | ੦.੦੦ |
| ੭੭ | ਫੁਟਕਲ ਸਿੱਖ ਮਿਸ਼ਨ ਕਾਸ਼ੀਪੁਰ | ੧੦੭੫ | ੧੩੪੩੭.੦੦ | ੦.੦੦ |
| ੭੮ | ਤਨਖਾਹ, ਸਫਰ ਖਰਚ ਆਦਿ ਸਿੱਖ ਮਿਸ਼ਨ ਨੇਪਾਲ | ੧੦੮੧ | ੩੩੬੩੪.੦੦ | ੦.੦੦ |
| ੭੯ | ਸਿੱਖ ਮਿਸ਼ਨ ਲਖਨਊ | ੧੦੮੭ | ੩੬੦੫.੦੦ | ੦.੦੦ |
| ੮੦ | ਸਹਾਇਤਾ ਲਾਇਬ੍ਰੇਰੀਆਂ ਲਿਟਰੇਚਰ ਆਦਿ | ੧੦੯੫ | ੧੯੦੫੫੨.੦੦ | ੦.੦੦ |
| ੮੧ | ਸਹਾਇਤਾ ਗੁਰਦੁਆਰਾ ਸਾਹਿਬਾਨ | ੧੧੧੦ | ੧੧੬੦੩੯੪.੦੦ | ੦.੦੦ |
| ੮੨ | ਸਹਾਇਤਾ ਭੇਟਾ ਰਹਿਤ ਕੀਰਤਨੀ ਸਾਜ਼ | ੧੧੫੧ | ੯੮੧੦੦.੦੦ | ੦.੦੦ |
| ੮੩ | ਸਹਾਇਤਾ ਧਾਰਮਿਕ ਵਿਦਿਆ ਸਕੂਲਾਂ/ਕਾਲਜਾਂ, ਯੂਨੀਵਰਸਿਟੀ | ੧੧੮੨ | ੬੨੦੦੦.੦੦ | ੦.੦੦ |
| ੮੪ | ਸਹਾਇਤਾ ਧਰਮ ਪ੍ਰਚਾਰ ਵਿਦਿਆਰਥੀ ਖੇਤਰ ਅਤੇ ਸਿੱਖ ਸ਼ਸਤਰ ਵਿਦਿਆ (ਗਤਕਾ) | ੧੨੧੪ | ੧੫੯੩੪੫.੦੦ | ੦.੦੦ |
| ੮੫ | ਸਹਾਇਤਾ ਪੀੜ੍ਹਤ ਪਰਿਵਾਰ | ੧੨੬੨ | ੧੫੨੨੦੦੦.੦੦ | ੪੦੦੦.੦੦ |
| ੮੬ | ਸਹਾਇਤਾ ਸਿਕਲੀਗਰ ਤੇ ਵਣਜਾਰੇ ਸਿੱਖਾਂ | ੧੩੩੭ | ੩੩੯੭੦੦.੦੦ | ੦.੦੦ |

| | | | | |
|---|---|---|---|---|
| ੮੭ | ਸਹਾਇਤਾ ਧਾਰਮਿਕ, ਪੰਥਕ ਤੇ ਸਮਾਜ ਸੇਵੀ ਸੰਸਥਾਵਾਂ, ਪਿੰਡਾਂ ਦੇ ਗ੍ਰੰਥੀ ਸਿੰਘਾਂ ਰਾਹੀਂ ਪ੍ਰਚਾਰ, ਪੰਥਕ ਵਿਦਵਾਨਾਂ ਨੂੰ ਸਨਮਾਨ | ੧੩੫੨ | ੮੫੯੪੫੨.00 | 0.00 |
| ੮੮ | ਸਹਾਇਤਾ ਗੁਰਦੁਆਰਾ ਸਾਹਿਬਾਨ, ਪੀੜ੍ਹਤ ਪਰੀਵਾਰ, ਲਾਇਬ੍ਰੇਰੀਆ ਆਦਿ ਹਰਿਆਣਾ ਸਿੱਖ ਮਿਸ਼ਨ | ੧੩੬੫ | ੬0000.00 | 0.00 |
| ੮੯ | ਸਹਾਇਤਾ ਮੁਫਤ ਵਿਦਿਆ ਗੁਰਸਿੱਖ ਵਿਦਿਆਰਥਣਾਂ | ੧੪0੫ | ੨੮੨੧੩੩੮.00 | 0.00 |
| ੯0 | ਸਟਾਕ ਲਿਟਰੇਚਰ, ਡਾਇਰੀ, ਕੈਲੰਡਰ ਆਦਿ (ਛਪਾਈ) ਪੂੰਜੀਗਤ ਖਰਚੇ | ੧੫0੫ | 0.00 | ੩੪੧੫੪੫.00 |
| ੯੧ | ਸਟਾਕ ਕਕਾਰ ਅੰਮ੍ਰਿਤ ਸੰਚਾਰ | ੧੫੩0 | ੭੪0੮੪0.00 | ੩੧੫੪੯੩੬.00 |
| ੯੨ | ਸਾਮਾਨ ਦਫਤਰ ਧਰਮ ਪ੍ਰਚਾਰ ਕਮੇਟੀ | ੧੫੫੪ | ੪0੫0.00 | 0.00 |
| ੯੩ | ਸਾਮਾਨ ਸ਼ਹੀਦ ਸਿੱਖ ਮਿ: ਕਾਲਜ ਅੰਮ੍ਰਿਤਸਰ ਤੇ ਬੁੱਢਾ ਜੌਹੜ | ੧੫੮੫ | ੯੫੪00.00 | 0.00 |
| ੯੪ | ਸਾਮਾਨ ਜਥੇ: ਗੁਰਚਰਨ ਸਿੰਘ ਟੌਹੜਾ ਇੰਸੀ: ਬਹਾਦਰਗੜ ਪਟਿਆਲਾ | ੧੬0੩ | ੧੫00.00 | 0.00 |
| ੯੫ | ਸਾਮਾਨ ਦਫਤਰ ਯੂ.ਪੀ, ਮੱਧ ਪ੍ਰਦੇਸ਼, ਦਿੱਲੀ ਅਤੇ ਸਿੱਖ ਮਿਸ਼ਨ ਹਾਪੁੜ | ੧੬੧੧ | ੩੮੭੫0.00 | 0.00 |
| ੯੬ | ਸਾਮਾਨ ਗੁ:ਸਾਹਿਬ ਭਗਤ ਕਬੀਰ ਜੀ ਮਗਹਰ, ਗੌਰਖਪੁਰ ਯੂ.ਪੀ. | ੧੬੩੭ | ੭੭੭੬.00 | 0.00 |
| ੯੭ | ਇਮਾਰਤ ਜਥੇ:ਗੁਰਚਰਨ ਸਿੰਘ ਟੌਹੜਾ ਇੰਸੀ: ਬਹਾਦਰਗੜ੍ਹ, ਪਟਿਆਲਾ (ਸੀਮੈਂਟ) | ੧੭0੯ | ੧੪੮੯੨0.00 | ੩੨0੫੩੫.00 |
| ੯੮ | ਇਮਾਰਤ ਜਥੇ:ਗੁਰਚਰਨ ਸਿੰਘ ਟੌਹੜਾ ਇੰਸੀ: ਬਹਾਦਰਗੜ੍ਹ, ਪਟਿਆਲਾ (ਠੇਕੇਦਾਰਾਂ) | ੧੭੧੧ | ੬੮੩੯੩੫0.00 | 0.00 |
| ੯੯ | ਇਮਾਰਤ ਗੁ: ਗੁਰੂ ਨਾਨਕ ਸਿੱਖ ਮਿਸ਼ਨ ਜੰਮੂ | ੧੭੬੫ | ੧0੬੭੮੧.00 | 0.00 |
| ੧00 | ਇਮਾਰਤ ਸ੍ਰੀ ਗੁਰੂ ਰਾਮਦਾਸ ਸ਼ਾਹਜਹਾਨਪੁਰ, ਯੂ.ਪੀ. | ੧੮੩੯ | ੮੬੭੮੯.00 | 0.00 |
| ੧0੧ | ਆਮਦਨ ਕਰ | ੧੭੭0 | ੩੧੧੪00.00 | ੩੧੨੯00.00 |
| ੧0੨ | ਟੀ.ਡੀ.ਐਸ. (ਅਦਾਇਗੀ ਯੋਗ) | ੧੭੯੨ | ੩0੭੬੫.00 | ੨੨੪੭੪.00 |
| ੧0੩ | ਪ੍ਰੋਫੈਸ਼ਨਲ ਟੈਕਸ ਪੰਜਾਬ ਸਰਕਾਰ | ੧੮੧੭ | ੯੭੨00.00 | ੩੧੮00.00 |
| ੧0੪ | ਅਣਦਿੱਤੀ ਤਨਖਾਹ | ੨00੪ | ੧੧੭੯੬੪.00 | ੯੬੧੫੧.00 |
| ੧0੫ | ਅਣਦਿੱਤੇ ਬਿਲਜ਼ | ੨0੨੨ | 0.00 | ੪੩੧੬.00 |
| ੧0੬ | ਅਣਦਿੱਤੇ ਬਿਲਜ਼ ਸ਼੍ਰੋਮਣੀ ਕਮੇਟੀ (ਗੁਰਬਾਣੀ ਤੇ ਗੁਰਮਤਿ ਲਿਟ: ਫੰਡ) | ੨0੩੧ | 0.00 | ੭੫੭੩0.00 |
| ੧0੭ | ਅਮਾਨਤ ਜਨਰਲ | ੨0੮੫ | ੪੯੩੫0.00 | ੪0੩੬੫.00 |

| | | | |
|---|---|---|---|
| ੧੦੮ ਪੇਸ਼ਗੀ ਜਨਰਲ | ੨੦੯੦ | ੮੬੮੨੩੧੫.੦੦ | ੧੩੯੭੧੩੦੨.੦੦ |
| ੧੦੯ ਜਮਾਨਤ ਵਿਦਿਆਰਥੀਆਂ | ੨੧੮੪ | ੩੦੦੦.੦੦ | ੦.੦੦ |
| ੧੧੦ ਜਮਾਨਤਾਂ ਜਨਰਲ ਤੇ ਠੇਕੇਦਾਰਾਂ | ੨੨੦੩ | ੦.੦੦ | ੩੪੭੩੦੮.੦੦ |
| ੧੧੧ ਅਮਾਨਤ ਕਿਰਾਇਆ ਤੇ ਬਿਜਲੀ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ | ੨੨੨੧ | ੧੨੨੪੩੯.੦੦ | ੧੨੨੪੩੯.੦੦ |
| ੧੧੨ ਅਮਾਨਤ ਕਿਰਾਇਆ ਰੌਸ਼ਨੀ ਗੁ:ਮੰਜੀ ਸਾਹਿਬ ਆਲਮਗੀਰ | ੨੨੩੯ | ੦.੦੦ | ੧੦੩੯.੦੦ |
| ੧੧੩ ਅਮਾਨਤ ਕਿਰਾਇਆ ਸ੍ਰੀ ਫਤਹਿਗੜ੍ਹ ਸਾਹਿਬ | ੨੨੪੧ | ੨੪੧੪੩.੦੦ | ੦.੦੦ |
| ੧੧੪ ਅਮਾਨਤ ਕਿਰਾਇਆ ਤਲਵੰਡੀ ਸਾਬੋ, ਬਠਿੰਡਾ | ੨੨੪੭ | ੦.੦੦ | ੧੯੬੯੨.੦੦ |
| ੧੧੫ ਅਮਾਨਤ ਮੁਲਾਜ਼ਮਾਂ | ੨੨੫੯ | ੦.੦੦ | ੨੬੩੮.੦੦ |
| ੧੧੬ ਅਮਾਨਤ ਸ਼੍ਰੋਮਣੀ ਕਮੇਟੀ | ੨੨੭੩ | ੧੬੩੨੬.੦੦ | ੧੬੩੨੬.੦੦ |
| ੧੧੭ ਅਮਾਨਤ ਕਿਰਾਇਆ ਸ੍ਰੀ ਦੂਖ ਨਿਵਾਰਨ ਸਾਹਿਬ (ਗੁ:ਸ੍ਰੀ ਮੋਤੀ ਬਾਗ) ਪਟਿਆਲਾ | ੨੨੯੫ | ੦.੦੦ | ੧੦੮੬.੦੦ |
| ੧੧੮ ਅਮਾਨਤ ਕਿਰਾਇਆ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਸ੍ਰੀ ਅਨੰਦਪੁਰ ਸਾਹਿਬ | ੨੨੯੯ | ੦.੦੦ | ੧੯੫੪.੦੦ |
| ੧੧੯ ਅਮਾਨਤ ਮੁਲਾਜ਼ਮਾਂ ਭਲਾਈ ਪ੍ਰਚਾਰਕ ਸਾਹਿਬਾਨ | ੨੩੧੦ | ੦.੦੦ | ੫੩੦੦੦.੦੦ |
| ੧੨੦ ਪ੍ਰੋ: ਫੰਡ ਸਟਾਫ਼ | ੨੩੩੦ | ੩੬੬੬੨੦੨.੦੦ | ੩੬੬੬੨੦੨.੦੦ |
| ੧੨੧ ਕਰਜਾ ਪ੍ਰੋ: ਫੰਡ | ੨੩੫੫ | ੬੮੭੫.੦੦ | ੬੮੭੫.੦੦ |
| ੧੨੨ ਜ਼ਮਾਨਤਾਂ ਮੁਲਾਜਮਾਂ | ੨੩੬੬ | ੮੦੩੨੭.੦੦ | ੦.੦੦ |
| ੧੨੩ S.B a/c no.੬੫੦੩੮੬੦੦੪੯੦ SBI, ਜਲ੍ਹਿਆਂਵਾਲਾ ਬਾਗ, ਅੰਮ੍ਰਿਤਸਰ | ੨੫੧੯ | ੩੦੨੨੨੪੩੬.੦੦ | ੧੮੯੨੦੨੦੯.੦੦ |
| ੧੨੪ S.B. a/c no.੦੦੦੦੮੭੩੨ PNB, ਸਰਾਂਏ, ਅੰਮ੍ਰਿਤਸਰ | ੨੫੯੧ | ੧੭੭੭੪੦.੦੦ | ੨੯੭੭੬੫੮.੦੦ |
| ੧੨੫ S.B. a/c no.੧੩੧੩੧੦੦੦੦੧੭੯੬੬ HDFC, ਗੋਲਡਨ ਟੈਂਪਲ, ਅੰਮ੍ਰਿਤਸਰ | ੨੬੭੫ | ੨੧੬੦੩੧੪੨.੦੦ | ੧੨੩੦੩੪੮੪.੦੦ |
| ੧੨੬ S.B. a/c no.੨੪੮੦ PSB, ਸਰਾਂਏ, ਅੰਮ੍ਰਿਤਸਰ | ੨੭੨੧ | ੪੧੯੩੭੭੭੫.੦੦ | ੪੮੩੮੮੯੨੪.੦੦ |
| ੧੨੭ ਮਿਆਦੀ ਹਿਸਾਬ PSB, ਸਰਾਂਏ, ਅੰਮ੍ਰਿਤਸਰ | ੨੭੭੫ | ੪੦੦੦੦੦੦੦.੦੦ | ੦.੦੦ |
| ੧੨੮ S.B. a/c no.੨੩੩ PSB, ਗੜ੍ਹ ਰੋਡ, ਹਾਪੁੜ (ਯੂ.ਪੀ) | ੨੭੮੭ | ੭੫੨੨੨.੦੦ | ੦.੦੦ |
| ੧੨੯ S.B. a/c No ੭੫੮੪੪੨ ਯੂਨੀਅਨ ਬੈਂਕ ਆਂਫ ਇੰਡੀਆ ਸਿਟੀ ਸੈਂਟਰ ਅੰਮ੍ਰਿਤਸਰ (ਪੁਰਾਣਾ ੦੩੪੭੪ ) | ੨੭੯੯ | ੪੨੦੧.੦੦ | ੦.੦੦ |
| ੧੩੦ S.B a/c no.੨੦੧੬੫੭੧੭੯੮੫ Indian Bank, ਕਟੜਾ ਆਹਲੂਵਾਲੀਆ, ਅੰਮ੍ਰਿਤਸਰ | ੨੮੧੧ | ੭੨੮੯.੦੦ | ੦.੦੦ |
| ੧੩੧ S.B. a/c no.੨੯੪੯੫ Canara Bank, ਧਰਮ ਸਿੰਘ ਮਾਰਕੀਟ, ਅੰਮ੍ਰਿਤਸਰ | ੨੮੩੧ | ੪੦੦੮੦੦੦੪.੦੦ | ੪੦੦੦੦੦੦੦.੦੦ |

| | | | |
|---|---|---|---|
| ੧੩੨ ਮਿਆਦੀ ਹਿਸਾਬ Canara Bank, ਧਰਮ ਸਿੰਘ ਮਾਰਕੀਟ, ਅੰਮ੍ਰਿਤਸਰ | ੨੮੪੧ | ੪0000000.00 | 0.00 |
| ੧੩੩ S.B a/c no.੨੧੯੨੧ Induslnd Bank, ਮਾਲ ਰੋਡ, ਅੰਮ੍ਰਿਤਸਰ | ੨੮੪੫ | ੨੨੧੧੬੩੬੪.੧੫ | 0.00 |
| ੧੩੪ S.B a/c no. 00੬੬0੧00੩੨੩੩ ICICI Bank, ਮਾਲ ਰੋਡ, ਅੰਮ੍ਰਿਤਸਰ | ੨੮੫੧ | ੪0੧੧੭੬੯੮.00 | ੪0000000.00 |
| ੧੩੫ ਮਿਆਦੀ ਹਿਸਾਬ ICICI Bank, ਮਾਲ ਰੋਡ, ਅੰਮ੍ਰਿਤਸਰ | ੨੮੬੧ | ੪0000000.00 | 0.00 |
| ੧੩੬ S.B a/c no. ੭੪੬੭੨ Axis Bank, ਕੋਰਟ ਰੋਡ, ਅੰਮ੍ਰਿਤਸਰ | ੨੮੬੩ | ੧੧੬੨੩੫.00 | 0.00 |
| ੧੩੭ S.B a/c No. ੫੪0੪ ਬੈਂਕ ਆਫ ਬੜੌਦਾ, ਮਾਲ ਰੋਡ, ਅੰਮ੍ਰਿਤਸਰ | ੨੮੭੩ | ੮00੫੬.00 | 0.00 |
| ੧੩੮ S.B a/c ੧੨੬੨੬ ਜੰਮੂ ਐਂਡ ਕਸ਼ਮੀਰ ਬੈਂਕ ਸਾਸ਼ਤਰੀ ਮਾਰਕੀਟ ਅੰਮ੍ਰਿਤਸਰ | ੨੮੮੩ | ੫੭੨.00 | 0.00 |
| ੧੩੯ S.B a/c ੫੫00000੧੩੧੩ ਆਈ. ਡੀ. ਐਫ. ਸੀ, ਬੈਂਕ ਮਾਲ ਰੋਡ, ਅੰਮ੍ਰਿਤਸਰ | ੨੮੮੭ | ੪੫੮0੮.00 | 0.00 |
| ੧੪0 ਮਿਆਦੀ ਹਿਸਾਬ Induslnd Bank, ਮਾਲ ਰੋਡ, ਅੰਮ੍ਰਿਤਸਰ | ੨੯੪੭ | 0.00 | ੧੯੫000000.00 |
| ੧੪੧ ਮਿਆਦੀ ਹਿਸਾਬ Central Cooperative Bank, ਹਾਲ ਬਾਜ਼ਾਰ, ਅੰਮ੍ਰਿਤਸਰ | ੨੯੪੯ | ੪0000000.00 | 0.00 |
| ੧੪੨ ਮਿਆਦੀ ਹਿਸਾਬ Yes Bank , ਬਟਾਲਾ ਰੋਡ, ਅੰਮ੍ਰਿਤਸਰ | ੨੯੫੧ | ੪0000000.00 | 0.00 |
| | **ਜੋੜ :-** | **੪੬੧੮੪੮੪੩੨.੧੫** | **੪੬੧੯੯੫੧੬੭.੧੫** |
| | **ਹੱਥ ਦੀ ਬਾਕੀ :-** | **੫0੧0੨੬.00** | **੩੫੪੨੯੧.00** |
| | **ਕੁੱਲ ਜੋੜ :-** | **੪੬੨੩੪੯੪੫੮.੧੫** | **੪੬੨੩੪੯੪੫੮.੧੫** |

**ਸਹੀ/-** **ਸਹੀ/-**

**ਚੀਫ਼ ਅਕਾਊਂਟੈਂਟ,** **ਮੀਤ/ਐਡੀ:/ ਸਕੱਤਰ,**

**ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ), ਸ੍ਰੀ ਅੰਮ੍ਰਿਤਸਰ।**

ੴ ਵਾਹਿਗੁਰੂ ਜੀ ਕੀ ਫ਼ਤਹ॥

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

## ਚਿੱਠਾ ਆਮਦਨ/ਖ਼ਰਚ ਧਰਮ ਪ੍ਰਚਾਰ ਕਮੇਟੀ, ਮਹੀਨਾ ਅਗਸਤ ੨੦੨੩

| ਸੀ: ਨੰ: | ਨਾਮ ਖਾਤਾ | ਪੰਨਾ | ਨਾਮ | ਜਮ੍ਹਾਂ |
|---|---|---|---|---|
| ੧ | ਧਾਰਮਿਕ ਫੰਡ ੮੫ | ੨੨ | ੦.੦੦ | ੬੪੩੬੧੮੮੩.੦੦ |
| ੨ | ਧਾਰਮਿਕ ਫੰਡ ੮੭ | ੮੦ | ੦.੦੦ | ੧੪੭੧੪੨੯.੦੦ |
| ੩ | ਪ੍ਰਚਾਰ ਸਹਾਇਤਾ | ੧੧੧ | ੦.੦੦ | ੨੪੨੯੮੨.੦੦ |
| ੪ | ਸੂਦ ਬੈਂਕਾਂ | ੧੪੯ | ੦.੦੦ | ੧੬੮੦੦੯੪.੦੦ |
| ੫ | ਧਾਰਮਿਕ ਪ੍ਰੀਖਿਆ ਵਜੀਫੇ, ਪੱਤਰ ਵਿਹਾਰ ਕੋਰਸ ਅਤੇ ਖੋਜ ਕੇਂਦਰ | ੧੬੩ | ੧੧੯੨੦੧੧.੦੦ | ੯੬੬੪੦.੦੦ |
| ੬ | ਧਾਰਮਿਕ ਵਿਦਿਆ | ੨੧੨ | ੩੧੩੨੩੬.੦੦ | ੦.੦੦ |
| ੭ | ਗੁਰਮਤਿ ਪ੍ਰਕਾਸ਼ (ਪੰਜਾਬੀ ਮਾਸਿਕ ਪੱਤਰ) | ੨੨੮ | ੧੯੪੫੮੬੮.੦੦ | ੪੧੩੦੦.੦੦ |
| ੮ | ਗੁਰਮਤਿ ਗਿਆਨ ਹਿੰਦੀ | ੨੬੦ | ੫੩੧੨੪੭.੦੦ | ੪੭੪੦.੦੦ |
| ੯ | ਧਰਮ ਤੇ ਅੰਮ੍ਰਿਤ ਪ੍ਰਚਾਰ | ੨੮੦ | ੫੯੮੬੮੧.੦੦ | ੦.੦੦ |
| ੧੦ | ਕਿਰਾ: ਦੁਕਾਨਾਂ ਤੇ ਫਲੈਟਸ, ਯੂ.ਪੀ. ਸਿੱਖ ਮਿਸ਼ਨ | ੩੦੭ | ੦.੦੦ | ੩੨੬੮੦.੦੦ |
| ੧੧ | ਲਿਟਰੇਚਰ ਭੇਟਾ ਰਹਿਤ ਡਾਇਰੀਆਂ, ਕੈਲੰਡਰ, ਸੇਵਾਫਲ ਖਰੜੇ ਆਦਿ (ਛਪਾਈ ਤੇ ਖ੍ਰੀਦ) | ੩੧੬ | ੧੬੦੬੧੩੯.੦੦ | ੦.੦੦ |
| ੧੨ | ਸਟੇਸ਼ਨਰੀ ਛਪਾਈ | ੩੩੭ | ੮੩੫੧.੦੦ | ੦.੦੦ |
| ੧੩ | ਤਨਖਾਹ ਸਟਾਫ ਦਫਤਰ | ੩੪੨ | ੪੨੩੯੪੪੨.੦੦ | ੦.੦੦ |
| ੧੪ | ਤਨਖਾਹ ਸਟਾਫ ਲਿਟਰੇਚਰ ਅਤੇ ਕਮਿਸ਼ਨ ਆਦਿ | ੩੪੭ | ੬੮੩੦੪੦.੦੦ | ੦.੦੦ |
| ੧੫ | ਤਨਖਾਹ ਤੇ ਸਫਰ ਖਰਚ ਅਲਾਊਂਸ ਡਰਾਈਵਰਜ਼ | ੩੫੩ | ੯੨੮੩੭੭.੦੦ | ੦.੦੦ |
| ੧੬ | ਤਨਖਾਹ ਧਾਰਮਿਕ ਟੀਚਰ | ੩੬੪ | ੧੩੮੧੩੨੬.੦੦ | ੨੫੦੦੦.੦੦ |
| ੧੭ | ਡਾਕ ਤੇ ਤਾਰ ਖਰਚ | ੩੭੦ | ੫੦੨੬.੦੦ | ੦.੦੦ |
| ੧੮ | ਕਮਿਸ਼ਨ ਬੈਂਕਾਂ | ੩੭੫ | ੨੮੪.੦੦ | ੨੮੪.੦੦ |
| ੧੯ | ਫਿਲਮਾਂ ਰਾਹੀਂ ਪ੍ਰਚਾਰ (ਤਨਖਾਹ ਫਿਲਮ ਉਪਰੇ:, ਮੁੰਰ: ਤੇ ਸ:ਖ: ਆਦਿ) | ੩੭੯ | ੨੨੯੨੮੯.੦੦ | ੦.੦੦ |
| ੨੦ | ਖਰਚ ਗੱਡੀਆਂ (ਤੇਲ ਤੇ ਮੁਰੰਮਤਾਂ) | ੪੦੧ | ੩੦੬੩੧੨.੦੦ | ੦.੦੦ |
| ੨੧ | ਟੈਲੀਫੋਨ | ੪੩੧ | ੨੩੪੨.੦੦ | ੦.੦੦ |
| ੨੨ | ਮੁਰੰਮਤ ਸਾਮਾਨ ਦਫਤਰ | ੪੪੩ | ੨੫੯੦.੦੦ | ੦.੦੦ |
| ੨੩ | ਮੁਰੰਮਤ ਕੰਪਿਊਟਰ ਅਤੇ ਪ੍ਰਿੰਟਰ ਆਦਿ | ੪੫੧ | ੭੫੦.੦੦ | ੦.੦੦ |

ਸਖਸ਼ੀਅਤ ਦੇ ਮਾਲਕ ਸਨ। ਇਨ੍ਹਾਂ ਨੇ ਸਿੱਖੀ ਦੇ ਪ੍ਰਚਾਰ-ਪ੍ਰਸਾਰ, ਸੰਸਥਾ ਦੀ ਚੜ੍ਹਦੀ ਕਲਾ ਅਤੇ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਖੇਤਰ ਵਿਚ ਅਹਿਮ ਯੋਗਦਾਨ ਪਾਇਆ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਸ੍ਰ. ਸਰਵਣ ਸਿੰਘ ਕੁਲਾਰ ਵੱਲੋਂ ਕੀਤੇ ਪੰਥਕ ਕਾਰਜਾਂ ਦੀ ਸ਼ਲਾਘਾ ਕਰਦਾ ਹੋਇਆ ਅਕਾਲ ਪੁਰਖ ਦੇ ਚਰਨਾਂ ਵਿਚ ਅਰਦਾਸ ਕਰਦਾ ਹੈ ਕਿ ਵਿੱਛੜੀ ਆਤਮਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਤੇ ਪਿੱਛੇ ਪਰਿਵਾਰਕ ਮੈਂਬਰਾਂ, ਰਿਸ਼ਤੇਦਾਰਾਂ, ਸਾਕ-ਸਬੰਧੀਆਂ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ।

## ਮਤਾ ਨੰਬਰ ੦੫

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਸ੍ਰ. ਸੁਖਦੇਵ ਸਿੰਘ ਜੀ ਬਾਹੀਆ ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਅਕਾਲ ਚਲਾਣਾ ਕਰ ਜਾਣ ਪੁਰ ਗਹਿਰੇ ਦੁੱਖ ਦਾ ਇਜ਼ਹਾਰ ਕਰਦਾ ਹੈ। ਸ੍ਰ. ਸੁਖਦੇਵ ਸਿੰਘ ਜੀ ਬਾਹੀਆ ਚੰਗੇ ਸੁਭਾਅ, ਨੇਕ ਦਿਲ ਅਤੇ ਮਿਲਣਸਾਰ ਸਖਸ਼ੀਅਤ ਦੇ ਮਾਲਕ ਸਨ। ਇਨ੍ਹਾਂ ਨੇ ਸਿੱਖੀ ਦੇ ਪ੍ਰਚਾਰ-ਪ੍ਰਸਾਰ ਅਤੇ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਖੇਤਰ ਵਿਚ ਅਹਿਮ ਯੋਗਦਾਨ ਪਾਇਆ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਸ੍ਰ. ਸੁਖਦੇਵ ਸਿੰਘ ਜੀ ਬਾਹੀਆ ਵੱਲੋਂ ਕੀਤੇ ਪੰਥਕ ਕਾਰਜਾਂ ਦੀ ਸ਼ਲਾਘਾ ਕਰਦਾ ਹੋਇਆ ਅਕਾਲ ਪੁਰਖ ਦੇ ਚਰਨਾਂ ਵਿਚ ਅਰਦਾਸ ਕਰਦਾ ਹੈ ਕਿ ਵਿੱਛੜੀ ਆਤਮਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਤੇ ਪਿੱਛੇ ਪਰਿਵਾਰਕ ਮੈਂਬਰਾਂ, ਰਿਸ਼ਤੇਦਾਰਾਂ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ।

## ਮਤਾ ਨੰਬਰ ੦੬

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਅੱਜ ਦਾ ਇਹ ਜਨਰਲ ਇਜਲਾਸ ਉੱਘੇ ਸਿੱਖ ਚਿੰਤਕ, ਸ੍ਰ. ਬੀਰਦਵਿੰਦਰ ਸਿੰਘ ਸਾਬਕਾ ਡਿਪਟੀ ਸਪੀਕਰ, ਪੰਜਾਬ ਵਿਧਾਨ ਸਭਾ ਦੇ ਅਕਾਲ ਚਲਾਣਾ ਪੁਰ ਗਹਿਰੇ ਦੁੱਖ ਦਾ ਇਜਹਾਰ ਕਰਦਾ ਹੈ। ਉਹ ਲੰਮਾਂ ਸਮਾਂ ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਵਿੱਚ ਕਾਰਜਸ਼ੀਲ ਰਹੇ, ਉਪਰੰਤ ਵੱਖ-ਵੱਖ ਸਿਆਸੀ ਪਾਰਟੀਆਂ ਵਿੱਚ ਵਿਚਰਦੇ ਰਹੇ। ਉਹ ਵੱਖ-ਵੱਖ ਸਮੇਂ ਤੇ ਐਮ.ਐਲ.ਏ. ਚੁਣੇ ਜਾਂਦੇ ਰਹੇ। ਉਨ੍ਹਾਂ ਨੇ ਪੰਜਾਬ ਵਿਧਾਨ ਸਭਾ ਦੇ ਡਿਪਟੀ ਸਪੀਕਰ ਵੱਜੋਂ ਵੀ ਬਾਖੂਬੀ ਸੇਵਾ ਨਿਭਾਈ। ਉਹ ਸਮੇਂ-ਸਮੇਂ ਤੇ ਸਿੱਖ ਇਤਿਹਾਸ, ਸਿੱਖ ਮਾਮਲਿਆਂ ਤੇ ਰਾਜਨੀਤਕ ਮਾਮਲਿਆਂ ਬਾਰੇ ਲਿਖਦੇ ਰਹਿੰਦੇ ਸਨ। ਉਹ ਚੰਗੇ ਸੁਭਾਅ, ਨੇਕ ਦਿਲ ਤੇ ਮਿਲਣਸਾਰ ਸਖ਼ਸ਼ੀਅਤ ਦੇ ਮਾਲਕ ਸਨ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਸ੍ਰ. ਬੀਰਦਵਿੰਦਰ ਸਿੰਘ ਵੱਲੋਂ ਕੀਤੇ ਪੰਥਕ ਕਾਰਜਾਂ ਦੀ ਸ਼ਲਾਘਾ ਕਰਦਾ ਹੋਇਆ ਅਕਾਲ ਪੁਰਖ ਦੇ ਚਰਨਾਂ ਵਿਚ ਅਰਦਾਸ ਕਰਦਾ ਹੈ ਕਿ ਵਿੱਛੜੀ ਆਤਮਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਤੇ ਪਿੱਛੇ ਪਰਿਵਾਰਕ ਮੈਂਬਰਾਂ, ਰਿਸ਼ਤੇਦਾਰਾਂ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ।

## ਮਤਾ ਨੰਬਰ ੦੭

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਸਿੱਖ ਵਿਦਵਾਨ ਤੇ ਇਤਿਹਾਸਕਾਰ ਸ੍ਰ. ਸਵਰਨ ਸਿੰਘ ਚੂਸਲੇਵੜ੍ਹ ਜੀ ਦੇ ਅਕਾਲ ਚਲਾਣਾ ਕਰ ਜਾਣ ਪੁਰ ਗਹਿਰੇ ਦੁੱਖ ਦਾ ਇਜ਼ਹਾਰ ਕਰਦਾ ਹੈ। ਸ੍ਰ. ਸਵਰਨ ਸਿੰਘ ਚੂਸਲੇਵੜ੍ਹ ਜੀ ਨੇ ਸਿੱਖ ਇਤਿਹਾਸ ਦੇ ਪ੍ਰਚਾਰ-ਪ੍ਰਸਾਰ ਲਈ ਜ਼ਿਕਰਯੋਗ ਸੇਵਾਵਾਂ ਕੀਤੀਆਂ। ਗੁਰਮਤਿ ਕੈਂਪਾਂ ਵਿੱਚ ਇਤਿਹਾਸਕ ਲੈਕਚਰਾਂ ਰਾਹੀਂ ਨੌਜੁਆਨ ਪੀੜ੍ਹੀ ਨੂੰ ਸਿੱਖ ਇਤਿਹਾਸ ਪੜ੍ਹਨ ਲਈ ਪ੍ਰੇਰਿਤ ਕਰਨਾ ਉਨ੍ਹਾਂ ਦੀ ਪਹਿਲ ਕਦਮੀ ਰਹੀ ਹੈ। ਸ੍ਰ.

ਸਵਰਨ ਸਿੰਘ ਜੀ ਚੂਸਲੇਵੜ੍ਹ ਜੀ ਵੱਲੋਂ ਸਿੱਖ ਇਤਿਹਾਸ ਨਾਲ ਸਬੰਧਤ ਕਈ ਸਾਰਥਿਕ ਪੁਸਤਕਾਂ ਲਿਖੀਆਂ ਜੋ ਅਗਲੀ ਪੀੜ੍ਹੀ ਲਈ ਪ੍ਰੇਰਣਾ ਸਰੋਤ ਹੈ।

ਉਹ ਚੰਗੇ ਸੁਭਾਅ, ਨੇਕਦਿਲ ਅਤੇ ਮਿਲਣਸਾਰ ਇਨਸਾਨ ਸਨ।ਉਨ੍ਹਾਂ ਨੇ ਸਿੱਖ ਧਰਮ ਅਤੇ ਸਿੱਖ ਇਤਿਹਾਸ ਉੱਪਰ ਕਈ ਖੋਜ ਭਰਪੂਰ ਕਾਰਜ ਕੀਤੇ। ਉਨ੍ਹਾਂ ਦੇ ਅਕਾਲ ਚਲਾਣਾ ਕਰ ਜਾਣ ਪੁਰ ਪਰਿਵਾਰਕ ਮੈਂਬਰਾਂ, ਰਿਸ਼ਤੇਦਾਰਾਂ, ਸਾਕ-ਸਬੰਧੀਆਂ ਦੇ ਨਾਲ-ਨਾਲ ਪੰਥ ਨੂੰ ਵੀ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਸ੍ਰ. ਸਵਰਨ ਸਿੰਘ ਜੀ ਚੂਸਲੇਵੜ੍ਹ ਜੀ ਵੱਲੋਂ ਕੀਤੀਆਂ ਪੰਥਕ ਸੇਵਾਵਾਂ ਦੀ ਸ਼ਲਾਘਾ ਕਰਦਿਆਂ ਸਤਿਗੁਰੂ ਜੀ ਦੇ ਪਾਵਨ ਦਰ 'ਤੇ ਅਰਦਾਸ ਕਰਦਾ ਹੈ ਕਿ ਵਿੱਛੜੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਤੇ ਪਿੱਛੇ ਪਰਿਵਾਰਿਕ ਮੈਂਬਰਾਂ, ਰਿਸ਼ੇਤਦਾਰਾਂ, ਸਾਕ-ਸਬੰਧੀਆਂ ਅਤੇ ਸਨੇਹੀਆਂ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ।

## ਮਤਾ ਨੰਬਰ ੦੮

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਸਿੱਖ ਵਿਦਵਾਨ ਤੇ ਇਤਿਹਾਸਕਾਰ ਪ੍ਰੋਫੈਸਰ ਪ੍ਰਿਥੀਪਾਲ ਸਿੰਘ ਕਪੂਰ (ਸਾਬਕਾ ਪ੍ਰੋ: ਵਾਈਸ ਚਾਂਸਲਰ ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ ਅਤੇ ਸਾਬਕਾ ਮੈਂਬਰ ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁ:ਪ੍ਰ:ਕਮੇਟੀ) ਸਿੱਖ ਵਿਦਵਾਨ ਦੇ ਅਕਾਲ ਚਲਾਣਾ ਕਰ ਜਾਣ ਪੁਰ ਗਹਿਰੇ ਦੁੱਖ ਦਾ ਇਜ਼ਹਾਰ ਕਰਦਾ ਹੈ।ਪ੍ਰੋਫੈਸਰ ਪ੍ਰਿਥੀਪਾਲ ਸਿੰਘ ਜੀ ਕਪੂਰ ਨੇ ਸਿੱਖ ਇਤਿਹਾਸ ਦੇ ਪ੍ਰਚਾਰ-ਪ੍ਰਸਾਰ ਲਈ ਜ਼ਿਕਰਯੋਗ ਸੇਵਾਵਾਂ ਕੀਤੀਆਂ।ਗੁਰਮਤਿ ਕੈਂਪਾਂ ਵਿੱਚ ਇਤਿਹਾਸਕ ਲੈਕਚਰਾਂ ਰਾਹੀਂ ਨੌਜੁਆਨ ਪੀੜ੍ਹੀ ਨੂੰ ਸਿੱਖ ਇਤਿਹਾਸ ਪੜ੍ਹਨ ਲਈ ਪ੍ਰੇਰਿਤ ਕਰਨਾ ਉਨ੍ਹਾਂ ਦੀ ਪਹਿਲ ਰਹੀ ਹੈ।ਪ੍ਰੋਫੈਸਰ ਪ੍ਰਿਥੀਪਾਲ ਸਿੰਘ ਕਪੂਰ ਵੱਲੋਂ ਸਿੱਖ ਇਤਿਹਾਸ ਨਾਲ ਸਬੰਧਤ ਕਈ ਸਾਰਥਿਕ ਪੁਸਤਕਾਂ ਲਿਖੀਆਂ ਜੋ ਅਗਲੀ ਪੀੜ੍ਹੀ ਲਈ ਪ੍ਰੇਰਣਾ ਸਰੋਤ ਹੈ।

ਉਹ ਚੰਗੇ ਸੁਭਾਅ, ਨੇਕਦਿਲ ਅਤੇ ਮਿਲਣਸਾਰ ਇਨਸਾਨ ਸਨ।ਉਨ੍ਹਾਂ ਨੇ ਸਿੱਖ ਧਰਮ ਅਤੇ ਸਿੱਖ ਇਤਿਹਾਸ ਉੱਪਰ ਕਈ ਖੋਜ ਭਰਪੂਰ ਕਾਰਜ ਕੀਤੇ। ਉਨ੍ਹਾਂ ਦੇ ਅਕਾਲ ਚਲਾਣਾ ਕਰ ਜਾਣ ਪੁਰ ਪਰਿਵਾਰਕ ਮੈਂਬਰਾਂ, ਰਿਸ਼ਤੇਦਾਰਾਂ, ਸਾਕ-ਸਬੰਧੀਆਂ ਦੇ ਨਾਲ-ਨਾਲ ਪੰਥ ਨੂੰ ਵੀ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਪ੍ਰੋਫੈਸਰ ਪ੍ਰਿਥੀਪਾਲ ਸਿੰਘ ਕਪੂਰ ਵੱਲੋਂ ਕੀਤੀਆਂ ਪੰਥਕ ਸੇਵਾਵਾਂ ਦੀ ਸ਼ਲਾਘਾ ਕਰਦਿਆਂ ਸਤਿਗੁਰੂ ਜੀ ਦੇ ਪਾਵਨ ਦਰ 'ਤੇ ਅਰਦਾਸ ਕਰਦਾ ਹੈ ਕਿ ਵਿੱਛੜੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਤੇ ਪਿੱਛੇ ਪਰਿਵਾਰਿਕ ਮੈਂਬਰਾਂ, ਰਿਸ਼ੇਤਦਾਰਾਂ, ਸਾਕ-ਸਬੰਧੀਆਂ ਅਤੇ ਸਨੇਹੀਆਂ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ।

## ਮਤਾ ਨੰਬਰ ੦੯

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਤਖ਼ਤ ਸ੍ਰੀ ਹਜ਼ੂਰ ਸਾਹਿਬ, ਅਬਚਲ ਨਗਰ, ਨਾਦੇੜ ਦੇ ਸਾਬਕਾ ਪ੍ਰਧਾਨ ਸ੍ਰ. ਭੁਪਿੰਦਰ ਸਿੰਘ ਮਿਨਹਾਸ ਦੇ ਅਕਾਲ ਚਲਾਣਾ ਕਰ ਜਾਣ ਪੁਰ ਗਹਿਰੇ ਦੁੱਖ ਦਾ ਇਜਹਾਰ ਕਰਦਾ ਹੈ। ਸ੍ਰ. ਭੁਪਿੰਦਰ ਸਿੰਘ ਮਿਨਹਾਸ ਨੇ ਤਖ਼ਤ ਸ੍ਰੀ ਹਜ਼ੂਰ ਸਾਹਿਬ, ਅਬਚਲ ਨਗਰ, ਨਾਦੇੜ ਦੇ ਪ੍ਰਬੰਧ ਨੂੰ ਸੁਚਾਰੂ ਢੰਗ ਨਾਲ ਚਲਾਉਣ ਲਈ ਅਹਿਮ

ਯੋਗਦਾਨ ਪਾਇਆ। ਇਨ੍ਹਾਂ ਨੇ ਸਿੱਖੀ ਦੇ ਪ੍ਰਚਾਰ-ਪ੍ਰਸਾਰ ਤੇ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਖੇਤਰ ਵਿੱਚ ਅਹਿਮ ਯੋਗਦਾਨ ਪਾਇਆ। ਉਹ ਚੰਗੇ ਸੁਭਾਅ, ਨੇਕ ਦਿੱਲ ਅਤੇ ਮਿਲਣਸਾਰ ਸਖਸੀਅਤ ਦੇ ਮਾਲਕ ਸਨ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਸ੍ਰ. ਭੁਪਿੰਦਰ ਸਿੰਘ ਮਿਨਹਾਸ ਵੱਲੋਂ ਕੀਤੀਆਂ ਪੰਥਕ ਸੇਵਾਵਾਂ ਦੀ ਸ਼ਲਾਘਾ ਕਰਦਿਆਂ ਸਤਿਗੁਰੂ ਜੀ ਦੇ ਪਾਵਨ ਦਰ 'ਤੇ ਅਰਦਾਸ ਕਰਦਾ ਹੈ ਕਿ ਵਿੱਛੜੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਤੇ ਪਿੱਛੇ ਪਰਿਵਾਰਕ ਮੈਂਬਰਾਂ, ਰਿਸ਼ੇਤਦਾਰਾਂ, ਸਾਕ-ਸਬੰਧੀਆਂ ਅਤੇ ਸਨੇਹੀਆਂ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ।

### ਮਤਾ ਨੰਬਰ ੧੦

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਵਿਰੁੱਧ 'ਹਾਅ ਦਾ ਨਾਅਰਾ' ਮਾਰਨ ਵਾਲੇ ਨਵਾਬ ਮਲੇਰਕੋਟਲਾ ਸ਼ੇਰ ਮੁਹੰਮਦ ਖਾਨ ਦੇ ਖਾਨਦਾਨ ਦੀ ਆਖਰੀ ਵਾਰਸ ਬੇਗਮ ਮੁਨਵਰ ਨਿਸ਼ਾ ਦੇ ਅਕਾਲ ਚਲਾਣਾ ਕਰ ਜਾਣ ਪੁਰ ਗਹਿਰੇ ਦੁੱਖ ਦਾ ਇਜਹਾਰ ਕਰਦਾ ਹੈ।ਨਵਾਬ ਮਲੇਰਕੋਟਲਾ ਦੇ ਪਰਿਵਾਰ ਦੇ ਸਿੱਖਾਂ ਨਾਲ ਹਮੇਸ਼ਾਂ ਨਿੱਘੇ ਸਬੰਧ ਰਹੇ ਹਨ। ਬੇਗਮ ਮੁਨਵਰ ਨਿਸ਼ਾ ਚੰਗੇ ਸੁਭਾਅ, ਨੇਕ ਦਿਲ ਅਤੇ ਮਿਲਣਸਾਰ ਸਖ਼ਸ਼ੀਅਤ ਦੇ ਮਾਲਕ ਸਨ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਸਤਿਗੁਰੂ ਜੀ ਦੇ ਪਾਵਨ ਦਰ 'ਤੇ ਅਰਦਾਸ ਕਰਦਾ ਹੈ ਕਿ ਵਿੱਛੜੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਤੇ ਪਿੱਛੇ ਪਰਿਵਾਰਿਕ ਮੈਂਬਰਾਂ, ਰਿਸ਼ੇਤਦਾਰਾਂ, ਸਾਕ-ਸਬੰਧੀਆਂ ਅਤੇ ਸਨੇਹੀਆਂ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ।

**ਮਾਨਯੋਗ ਪ੍ਰਧਾਨ ਸਾਹਿਬ ਵੱਲੋਂ ਹਾਊਸ ਵਿੱਚ ਸ਼੍ਰੋਮਣੀ ਗੁ:ਪ੍ਰ:ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦੀ ਜਨਰਲ ਇਕੱਤਰਤਾ (ਬਜਟ ਸਮਾਗਮ) ੧੫ ਚੇਤ ਸੰਮਤ ਨਾਨਕਸ਼ਾਹੀ ੫੫੫, ਮੁਤਾਬਿਕ ੨੯ ਮਾਰਚ ੨੦੨੩ ਦੀ ਕਰਵਾਈ ਪੇਸ਼ ਕਰਨ 'ਤੇ ਹਾਊਸ ਵੱਲੋਂ ਹੇਠ ਲਿਖੇ ਮਤੇ ਰਾਹੀਂ ਪ੍ਰਵਾਨਗੀ ਦਿੱਤੀ ਗਈ:-**

### ਮਤਾ ਨੰਬਰ ੧੧

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੀ ਜਨਰਲ ਇਕੱਤਰਤਾ (ਬਜਟ ਸਮਾਗਮ) ੧੫ ਚੇਤ ਸੰਮਤ ਨਾਨਕਸ਼ਾਹੀ ੫੫੫, ਮੁਤਾਬਿਕ ੨੯ ਮਾਰਚ ੨੦੨੩ ਦੀ ਕਾਰਵਾਈ ਜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਪ੍ਰਕਾਸ਼ਤ ਕੀਤੇ ਜਾਂਦੇ ਮਾਸਿਕ ਪੱਤਰ ਗੁਰਦੁਆਰਾ ਗਜ਼ਟ ਦੇ ਅੰਕ ਮਹੀਨਾ ਅਪ੍ਰੈਲ ੨੦੨੩ ਤੋਂ ਅਕਤੂਬਰ ੨੦੨੩ ਵਿਚ ਛਾਪ ਕੇ ਸਮੂਹ ਮੈਂਬਰ ਸਾਹਿਬਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਨੂੰ ਭੇਜੀ ਜਾ ਚੁੱਕੀ ਹੈ, ਦੀ ਪੁਸ਼ਟੀ ਦਾ ਮਾਮਲਾ ਪੇਸ਼ ਹੋਣ 'ਤੇ ਹਵਾਲੇ ਵਾਲੀ ਕਾਰਵਾਈ ਦੇ ਦਰੁੱਸਤ ਲਿਖਿਆਂ ਦੀ ਹਾਊਸ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਵੱਲੋਂ ਜੈਕਾਰਿਆਂ ਦੀ ਗੂੰਜ ਵਿੱਚ ਸਰਬ ਸੰਮਤੀ ਨਾਲ ਪ੍ਰਵਾਨਗੀ ਦਿੱਤੀ ਗਈ। ਉਪਰੰਤ ਕਾਰਵਾਈ ਕੰਨਫਰਮ ਕਰਦਿਆਂ ਪ੍ਰਧਾਨ ਸਾਹਿਬ ਸ਼੍ਰੋਮਣੀ ਗੁ:ਪ੍ਰ:ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦੇ ਤਸਦੀਕੀ ਦਸਤਖ਼ਤ ਕਰਵਾਏ ਗਏ।

### (ੳ) ਚੋਣ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ :-

ਪ੍ਰਧਾਨ /ਚੇਅਰਮੈਨ ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਜਨਰਲ ਇਜਲਾਸ ਦੀ ਕਾਰਵਾਈ ਸ਼ੁਰੂ ਕਰਦਿਆਂ

ਹਾਊਸ ਵਿਚ ਹਾਜ਼ਰ ਮੈਂਬਰ ਸਾਹਿਬਾਨ ਨੂੰ ਪ੍ਰਧਾਨਗੀ ਅਹੁੱਦੇ ਲਈ ਨਾਮ ਪੇਸ਼ ਕਰਨ ਲਈ ਕਿਹਾ ਗਿਆ। ਹਾਊਸ ਵਿਚੋਂ ਸ. ਕ੍ਰਿਪਾਲ ਸਿੰਘ (ਕੋਆਪਟਿਡ-੧,) ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਸ. ਹਰਜਿੰਦਰ ਸਿੰਘ ਜੀ ਧਾਮੀ (ਹਲਕਾ ਨੰ:੧੧੩/੧, ਸ਼ਾਮ ਚੁਰਾਸੀ) ਮੈਂਬਰ, ਸ਼੍ਰੋਮਣੀ ਗੁ:ਪ੍ਰ:ਕਮੇਟੀ ਦਾ ਨਾਮ ਪ੍ਰਧਾਨਗੀ ਅਹੁੱਦੇ ਲਈ ਪੇਸ਼ ਕੀਤਾ, ਜਿਸ 'ਤੇ ਸ. ਹਰਜਿੰਦਰ ਸਿੰਘ ਜੀ ਵਲੋਂ ਪ੍ਰਧਾਨ ਦੇ ਅਹੁੱਦੇ ਲਈ ਆਪਣਾ ਨਾਮ ਪੇਸ਼ ਹੋਣ ਪੁਰ ਸਹਿਮਤੀ ਦਿੱਤੀ ਗਈ। ਸ੍ਰ. ਗੋਬਿੰਦ ਸਿੰਘ ਲੌਂਗੋਵਾਲ (ਹਲਕਾ ਨੰ:੪੩/੧, ਲੌਂਗੋਵਾਲ) ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਨੇ ਪੇਸ਼ ਹੋਏ ਨਾਮ ਦੀ ਤਾਈਦ ਅਤੇ ਸ੍ਰ. ਗੁਰਚਰਨ ਸਿੰਘ (ਹਲਕਾ ਨੰ.੬੮/ ੧, ਜਗਰਾਉਂ) ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਤਾਈਦ ਮਜੀਦ ਕੀਤੀ ਗਈ।ਪ੍ਰਧਾਨ/ਚੇਅਰਮੈਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਵੱਲੋਂ ਪ੍ਰਧਾਨਗੀ ਪਦ ਲਈ ਕੋਈ ਹੋਰ ਨਾਮ ਪੇਸ਼ ਕਰਨ ਲਈ ਹਾਊਸ ਨੂੰ ਬੇਨਤੀ ਕੀਤੀ।ਸ੍ਰ. ਅਮਰੀਕ ਸਿੰਘ ( ਹਲਕਾ ਨੰਬਰ ੧੦੭/੧, ਡੇਰਾ ਬਾਬਾ ਨਾਨਕ) ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਸ੍ਰ. ਬਲਬੀਰ ਸਿੰਘ ਜੀ (ਹਲਕਾ ਨੰ:੪੬/੨, ਚੰਨਣਵਾਲ, ਜ਼ਿਲ੍ਹਾ ਬਰਨਾਲਾ) ਦਾ ਨਾਮ ਪ੍ਰਧਾਨਗੀ ਅਹੁੱਦੇ ਲਈ ਪੇਸ਼ ਕੀਤਾ।ਸ੍ਰ. ਬਲਦੇਵ ਸਿੰਘ (ਹਲਕਾ ਨੰ:੪੫,ਭਦੌੜ ) ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਨੇ ਪੇਸ਼ ਹੋਏ ਨਾਮ ਦੀ ਤਾਈਦ ਅਤੇ ਸ੍ਰ. ਨਿਰਮੈਲ ਸਿੰਘ (ਹਲਕਾ ਨੰ: ੫੮, ਡੇਰਾ ਬੱਸੀ) ਸ਼੍ਰੋਮਣੀ ਗੁ:ਪ੍ਰ:ਕਮੇਟੀ ਨੇ ਪੇਸ਼ ਹੋਏ ਨਾਮ ਦੀ ਤਾਈਦ ਮਜੀਦ ਕੀਤੀ ਗਈ। ਉਪਰੰਤ ਵੋਟਿੰਗ ਦੀ ਪ੍ਰਕਿਰਿਆ ਸ਼ੁਰੂ ਹੋਈ। ਸ੍ਰ. ਹਰਜਿੰਦਰ ਸਿੰਘ ਐਡਵੋਕੇਟ ਵੱਲੋਂ ਸ. ਭਗਵੰਤ ਸਿੰਘ ਸਿਆਲਕਾ (ਹਲਕਾ ਨੰ:੧੦੩, ਮਤੇਵਾਲ) ਅਤੇ ਸ੍ਰ. ਬਲਬੀਰ ਸਿੰਘ ਘੁੰਨਸ ਵੱਲੋਂ ਸ੍ਰ. ਜਸਵੰਤ ਸਿੰਘ (ਹਲਕਾ ਨੰਬਰ ੬੯, ਸਿਧਵਾਂ ਬੇਟ) ਬਤੌਰ ਟੈਲਰ ਨਿਯੁਕਤ ਕੀਤੇ ਗਏ। ਵੋਟਿੰਗ ਦੇ ਆਏ ਨਤੀਜਿਆਂ ਅਨੁਸਾਰ ਸ੍ਰ. ਹਰਜਿੰਦਰ ਸਿੰਘ ਜੀ ਐਡਵੋਕੇਟ ਨੂੰ ੧੧੮ ਵੋਟਾਂ ਪਈਆਂ ਅਤੇ ਸ੍ਰ. ਬਲਬੀਰ ਸਿੰਘ ਜੀ ਘੁੰਨਸ ਨੂੰ ੧੭ ਵੋਟਾਂ ਪਈਆਂ ਅਤੇ ੨ (ਦੋ) ਵੋਟਾਂ ਰੱਦ ਹੋਈਆਂ, ਕੁੱਲ ਵੋਟਾਂ ੧੩੭ ਪੋਲ ਹੋਈਆਂ। ਸ੍ਰ. ਹਰਜਿੰਦਰ ਸਿੰਘ ਜੀ ਐਡਵੋਕੇਟ (ਹਲਕਾ ਨੰ:੧੧੩/੧, ਸ਼ਾਮ ਚੁਰਾਸੀ) ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਬਹੁਮਤ ਨਾਲ ਪ੍ਰਧਾਨਗੀ ਅਹੁੱਦੇ ਲਈ ਚੁਣੇ ਗਏ।

**(ਅ) ਚੋਣ ਸੀਨੀਅਰ ਮੀਤ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ:-**

ਚੇਅਰਪਰਸਨ /ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਹਾਊਸ ਵਿਚ ਹਾਜ਼ਰ ਮੈਂਬਰ ਸਾਹਿਬਾਨ ਪਾਸੋਂ ਕਿਸੇ ਮੈਂਬਰ ਦਾ ਨਾਮ ਸੀਨੀਅਰ ਮੀਤ ਪ੍ਰਧਾਨ ਦੇ ਅਹੁੱਦੇ ਲਈ ਪੇਸ਼ ਕਰਨ ਦੀ ਮੰਗ ਕਰਨ ਤੇ ਸ. ਅਮਰਜੀਤ ਸਿੰਘ ਚਾਵਲਾ (ਹਲਕਾ ਨੰ:੧੧੬/੧, ਅਨੰਦਪੁਰ ਸਾਹਿਬ) ਵੱਲੋਂ ਸੀਨੀਅਰ ਮੀਤ ਪ੍ਰਧਾਨ ਦੇ ਅਹੁੱਦੇ ਲਈ ਸ੍ਰ. ਹਰਭਜਨ ਸਿੰਘ (ਹਲਕਾ ਨੰ. ੦੫, ਕੁਰੂਕਸ਼ੇਤਰ (ਹਰਿਆਣਾ) ਦਾ ਨਾਮ ਪੇਸ਼ ਕੀਤਾ, ਜਿਸ ਦੀ ਸ੍ਰ. ਅਲਵਿੰਦਰਪਾਲ ਸਿੰਘ ਪੱਖੋਕੇ (ਹਲਕਾ ਨੰ:੯੩, ਤਰਨ ਤਾਰਨ), ਵੱਲੋਂ ਤਾਈਦ ਕੀਤੀ ਅਤੇ ਤਾਈਦ/ਮਜੀਦ ਸ. ਭਗਵੰਤ ਸਿੰਘ ਸਿਆਲਕਾ (ਹਲਕਾ ਨੰ:੧੦੩, ਮਤੇਵਾਲ) ਨੇ ਕੀਤੀ।ਚੇਅਰਪਰਸਨ /ਪ੍ਰਧਾਨ ਸਾਹਿਬ ਵੱਲੋਂ ਕੋਈ ਹੋਰ ਨਾਮ ਸੀਨੀਅਰ ਮੀਤ ਪ੍ਰਧਾਨ ਦੇ ਅਹੁੱਦੇ ਲਈ ਪੇਸ਼ ਕਰਨ ਵਾਸਤੇ ਹਾਊਸ ਤੋਂ ਮੰਗ ਕੀਤੀ, ਕੋਈ ਹੋਰ ਨਾਮ ਪੇਸ਼ ਨਾ ਹੋਣ 'ਤੇ ਚੇਅਰਪਰਸਨ/ਪ੍ਰਧਾਨ ਵੱਲੋਂ ਸ੍ਰ. ਹਰਭਜਨ ਸਿੰਘ ਨੂੰ ਸੀਨੀਅਰ ਮੀਤ ਪ੍ਰਧਾਨ, ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਅਹੁੱਦੇ ਲਈ ਚੁਣੇ ਜਾਣ ਦਾ ਐਲਾਨ ਕੀਤਾ। ਹਾਊਸ ਵਿਚ ਹਾਜ਼ਰ ਮੈਂਬਰ ਸਾਹਿਬਾਨ ਵੱਲੋਂ ਜੈਕਾਰੇ ਬੁਲਾ ਕੇ ਇਸ ਦੀ ਪ੍ਰਵਾਨਗੀ ਦਿੱਤੀ ਗਈ।

**(ੲ) ਚੋਣ ਜੂਨੀਅਰ ਮੀਤ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ:-**

ਚੇਅਰਪਰਸਨ/ਪ੍ਰਧਾਨ ਵਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜੂਨੀਅਰ ਮੀਤ ਪ੍ਰਧਾਨ ਦੇ ਅਹੁੱਦੇ ਲਈ ਹਾਊਸ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਪਾਸੋਂ ਕਿਸੇ ਮੈਂਬਰ ਦਾ ਨਾਮ ਜੂਨੀਅਰ ਮੀਤ ਪ੍ਰਧਾਨ

ਦੇ ਅਹੁੱਦੇ ਲਈ ਨਾਮ ਪੇਸ਼ ਕਰਨ ਦੀ ਮੰਗ ਕਰਨ ਤੇ ਸ੍ਰ. ਗੁਰਪ੍ਰੀਤ ਸਿੰਘ ਹਲਕਾ ਨੰ:੩੯, ਜੋਗਾ ਵੱਲੋਂ ਸ੍ਰ. ਗੁਰਬਖਸ਼ ਸਿੰਘ ਹਲਕਾ ਨੰ:੭੬/੨, ਬਲਾਚੌਰ ਦਾ ਨਾਮ ਜੂਨੀਅਰ ਮੀਤ ਪ੍ਰਧਾਨ ਦੇ ਅਹੁੱਦੇ ਲਈ ਪੇਸ਼ ਕੀਤਾ। ਸ੍ਰ. ਗੁਰਮੇਲ ਸਿੰਘ ਹਲਕਾ ਨੰ:੨੫, ਨਿਹਾਲ ਸਿੰਘ ਵਾਲਾ ਨੇ ਪੇਸ਼ ਹੋਏ ਨਾਮ ਦੀ ਤਾਈਦ ਕੀਤੀ ਅਤੇ ਸ੍ਰ. ਅਵਤਾਰ ਸਿੰਘ ਹਲਕਾ ਨੰ:੬੧/੨, ਬੱਸੀ ਪਠਾਣਾ ਨੇ ਤਾਈਦ/ਮਜੀਦ ਕੀਤੀ।ਕੋਈ ਹੋਰ ਨਾਮ ਜੂਨੀਅਰ ਮੀਤ ਪ੍ਰਧਾਨ ਦੇ ਅਹੁੱਦੇ ਲਈ ਪੇਸ਼ ਨਾ ਹੋਣ ਕਰਕੇ, ਹਾਊਸ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਵੱਲੋਂ ਜੈਕਾਰਾ ਬੁਲਾ ਕੇ ਜੂਨੀਅਰ ਮੀਤ ਪ੍ਰਧਾਨ ਦੀ ਚੋਣ ਲਈ ਪ੍ਰਵਾਨਗੀ ਦਿੱਤੀ।

**(ਸ) ਚੋਣ ਜਨਰਲ ਸਕੱਤਰ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ:-**

ਚੇਅਰਪਰਸਨ/ਪ੍ਰਧਾਨ ਵਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕਿਸੇ ਮੈਂਬਰ ਦਾ ਨਾਮ ਜਨਰਲ ਸਕੱਤਰ ਦੇ ਅਹੁਦੇ ਲਈ ਪੇਸ਼ ਕਰਨ ਦੀ ਮੰਗ ਕਰਨ ਤੇ ਸ੍ਰ. ਸੁਰਜੀਤ ਸਿੰਘ ਹਲਕਾ ਨੰ:੯੯/੧ ਚੌਗਾਵਾਂ ਨੇ ਸ. ਰਜਿੰਦਰ ਸਿੰਘ, ਹਲਕਾ ਨੰ:੯੭, ਅੰਮ੍ਰਿਤਸਰ ਸ਼ਹਿਰ (ਸੈਂਟਰਲ), ਦਾ ਨਾਮ ਪੇਸ਼ ਕੀਤਾ। ਸ੍ਰ. ਖੁਸ਼ਵਿੰਦਰ ਸਿੰਘ ਹਲਕਾ ਨੰ: ੯੦/੧, ਪੱਟੀ ਨੇ ਨਾਮ ਦੀ ਤਾਈਦ ਕੀਤੀ ਅਤੇ ਸ੍ਰ. ਫੁੰਮਣ ਸਿੰਘ, ਹਲਕਾ ਨੰ: ੩੧/੧, ਭਗਤਾ (ਭਗਤਾ ਭਾਈ ਕਾ) ਨੇ ਤਾਈਦ/ ਮਾਜੀਦ ਕੀਤੀ ।ਚੇਅਰ ਪਰਸਨ/ ਪ੍ਰਧਾਨ ਨੇ ਹੋਰ ਨਾਮ ਪੇਸ਼ ਕਰਨ ਦੀ ਮੰਗ ਕੀਤੀ।ਕੋਈ ਹੋਰ ਨਾਮ ਜਨਰਲ ਸਕੱਤਰ ਦੇ ਅਹੁੱਦੇ ਲਈ ਪੇਸ਼ ਨਾ ਹੋਣ ਕਰਕੇ, ਹਾਊਸ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਵੱਲੋਂ ਜੈਕਾਰਾ ਬੁਲਾ ਕੇ ਜਨਰਲ ਸਕੱਤਰ ਦੀ ਚੋਣ ਦੀ ਪ੍ਰਵਾਨਗੀ ਦਿੱਤੀ।

ਮਾਨਯੋਗ ਪ੍ਰਧਾਨ ਸਾਹਿਬ ਵਲੋਂ ਅੰਤ੍ਰਿੰਗ ਮੈਂਬਰ ਸਾਹਿਬਾਨ ਦੀ ਤਜਵੀਜ਼ ਲਈ ਹਾਊਸ ਨੂੰ ਬੇਨਤੀ ਕੀਤੀ ਗਈ:-

**ਮਤਾ ਨੰਬਰ (੧੨)**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੀ ਅੰਤ੍ਰਿੰਗ ਕਮੇਟੀ ਦੇ ੧੧ ਮੈਂਬਰ ਰੱਖਣ ਦੀ ਤਜਵੀਜ਼ ਪੇਸ਼ ਹੋਣ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਜਨਰਲ ਇਜਲਾਸ ਸਰਬਸੰਮਤੀ ਨਾਲ ਪ੍ਰਵਾਨ ਕਰਦਾ ਹੈ ਕਿ ਅੰਤ੍ਰਿੰਗ ਕਮੇਟੀ (ਸ਼੍ਰੋਮਣੀ ਗੁ:ਪ੍ਰ:ਕਮੇਟੀ) ਦੇ ੧੧ ਮੈਂਬਰ ਹੋਣਗੇ।

ਸ੍ਰ. ਪਰਮਜੀਤ ਸਿੰਘ ਹਲਕਾ ਨੰ: ੪੪, ਬਰਨਾਲਾ ਵੱਲੋਂ ਹੇਠ ਲਿਖੇ ਅਨੁਸਾਰ ੧੧ ਮੈਂਬਰਾਂ ਦੇ ਨਾਮ ਅੰਤ੍ਰਿੰਗ ਕਮੇਟੀ ਦੀ ਚੋਣ ਵਾਸਤੇ ਪੇਸ਼ ਕੀਤੇ ਗਏ। ਸ੍ਰ. ਗੁਰਬਚਨ ਸਿੰਘ ਹਲਕਾ ਨੰ:੮੯, ਨੌਸ਼ਹਿਰਾ ਪਨੂੰਆਂ ਵੱਲੋਂ ਉਪਰੋਕਤ ੧੧ ਮੈਂਬਰਾਂ ਦੇ ਨਾਵਾਂ ਦੀ ਤਾਈਦ ਕੀਤੀ ਗਈ। ਸ੍ਰ. ਬਲਦੇਵ ਸਿੰਘ ਹਲਕਾ ਨੰ:੮੦/੨, ਸ਼ਾਹਕੋਟ, ਵੱਲੋਂ ਤਾਈਦ/ਮਜੀਦ ਕੀਤੀ ਗਈ:-

ਉਪਰੰਤ ਹਾਊਸ ਵੱਲੋਂ ਸਰਬਸੰਮਤੀ ਨਾਲ ਹੇਠ ਲਿਖੇ ਅਨੁਸਾਰ ੧੧ ਮੈਂਬਰੀ ਅੰਤ੍ਰਿੰਗ ਕਮੇਟੀ ਦੀ ਚੋਣ ਕੀਤੀ ਗਈ:-

| ਲੜੀ ਨੰ. | ਨਾਮ | ਹਲਕਾ ਨੰਬਰ |
|---|---|---|
| ੧. | ਸ. ਮੋਹਨ ਸਿੰਘ ਜੀ | ੩੫ |
| ੨. | ਸ. ਰਘਬੀਰ ਸਿੰਘ ਜੀ | ੬੪ |
| ੩. | ਸ. ਜਸਮੇਰ ਸਿੰਘ ਜੀ | ੫੭/੧ |
| ੪. | ਸ. ਖੁਸ਼ਵਿੰਦਰ ਸਿੰਘ ਜੀ | ੯੦/੧ |
| ੫. | ਬੀਬੀ ਹਰਦੀਪ ਕੌਰ ਜੀ | ੫੩/੨ |
| ੬. | ਸ. ਇੰਦਰਮੋਹਨ ਸਿੰਘ ਜੀ | ੪੨/੧ |

| | | |
|---|---|---|
| ੭. | ਬੀਬੀ ਮਲਕੀਤ ਕੌਰ ਜੀ | ੫੧/੨ |
| ੮. | ਸ. ਅਮਰਜੀਤ ਸਿੰਘ ਜੀ | ੮੮/੧ |
| ੯. | ਬੀਬੀ ਜਸਪਾਲ ਕੌਰ ਜੀ | ੪੨/੨ |
| ੧੦. | ਸ. ਗੁਰਪ੍ਰੀਤ ਸਿੰਘ ਜੀ | ੩੯ |
| ੧੧. | ਸ. ਜਸਵੰਤ ਸਿੰਘ ਜੀ | ੬੯ |

ਪ੍ਰਧਾਨ/ਚੇਅਰਪਰਸਨ ਵੱਲੋਂ ਉਪਰੋਕਤ ੧੧ ਮੈਂਬਰਾਂ ਦੇ ਅੰਤ੍ਰਿੰਗ ਕਮੇਟੀ ਮੈਂਬਰਾਂ ਵਜੋਂ ਚੁਣੇ ਜਾਣ ਦਾ ਐਲਾਨ ਕੀਤਾ। ਹਾਊਸ ਵੱਲੋਂ ਜੈਕਾਰਾ ਬੁਲਾ ਕੇ ਇਸ ਦੀ ਪ੍ਰਵਾਨਗੀ ਦਿੱਤੀ ਗਈ।

**ਚੋਣ ਦੀ ਪ੍ਰਕਿਰਿਆ ਮੁਕੰਮਲ ਹੋਣ ਤੇ ਚੇਅਰਮੈਨ/ਪ੍ਰਧਾਨ ਸਾਹਿਬ ਨੇ ਹਾਊਸ ਦਾ ਧੰਨਵਾਦ ਕਰਦਿਆਂ ਹੇਠ ਲਿਖੇ ਮਤੇ ਪ੍ਰਵਾਨਗੀ ਲਈ ਪੇਸ਼ ਕੀਤੇ:-**

**ਮਤਾ ਨੰਬਰ ੧੩**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਸਮੂਹ ਸਿੱਖ ਜਥੇਬੰਦੀਆਂ, ਧਾਰਮਿਕ ਸੰਸਥਾਵਾਂ, ਸੰਤ ਸਮਾਜ, ਨਿਹੰਗ ਸਿੰਘ ਦਲਾਂ ਅਤੇ ਸਾਰੀਆਂ ਸਿੱਖ ਰਾਜਨੀਤਕ ਧਿਰਾਂ ਨੂੰ ਅਪੀਲ ਕਰਦਾ ਹੈ ਕਿ ਕੌਮੀ ਪ੍ਰਵਾਨੇ ਬੰਦੀ ਸਿੰਘਾਂ ਦੀ ਰਿਹਾਈ ਲਈ ਸਰਕਾਰਾਂ ਵਿਰੁੱਧ ਇੱਕਜੁੱਟ ਹੋ ਕੇ ਯਤਨ ਕਰੀਏ। ਜਨਰਲ ਇਜਲਾਸ ਕੇਂਦਰ ਅਤੇ ਸੂਬਾ ਸਰਕਾਰਾਂ ਦੇ ਹੱਠੀ ਰਵੱਈਏ ਨੂੰ ਮੱਦੇਨਜ਼ਰ ਰੱਖਦਿਆਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੋਏ ਆਦੇਸ਼ ਅਨੁਸਾਰ ਸਿੱਖ ਕੌਮ ਨੂੰ ਸਮੂਹਕ ਰੂਪ ਵਿਚ ਬੰਦੀ ਸਿੰਘਾਂ ਦੀ ਰਿਹਾਈ ਲਈ ਹੰਭਲਾ ਮਾਰਨ ਦੀ ਅਪੀਲ ਕਰਦਾ ਹੈ।

ਇਸ ਤਰ੍ਹਾਂ ਲੱਗਦਾ ਹੈ ਕਿ ਸੱਤਾ ਦੇ ਹੰਕਾਰ ਵਿਚ ਸਰਕਾਰਾਂ ਸਿੱਖਾਂ ਦਾ ਗੌਰਵਮਈ ਇਤਿਹਾਸ ਭੁੱਲ ਗਈਆਂ ਹਨ। ਸਿੱਖ ਕੌਮ ਜਿਥੇ ਤੇਗ ਦੀ ਧਨੀ ਹੈ, ਉਥੇ ਹੀ ਇਸ ਨੇ ਸ਼ਾਂਤ ਰਹਿ ਕੇ ਵੀ ਵੱਡੇ ਮੋਰਚੇ ਜਿੱਤੇ ਹਨ। ਅਕਾਲੀ ਮੋਰਚੇ, ਚਾਬੀਆਂ ਦਾ ਮੋਰਚਾ, ਐਮਰਜੈਂਸੀ ਮੋਰਚਾ ਸਾਡਾ ਗੌਰਵਮਈ ਇਤਿਹਾਸ ਹੈ। ਸਿੱਖਾਂ ਨੇ ਦੇਸ਼ ਦੀ ਡੇਢ ਫੀਸਦੀ ਅਬਾਦੀ ਹੁੰਦਿਆਂ ਵੀ ਦੇਸ਼ ਦੀ ਅਜ਼ਾਦੀ ਲਈ ੯੦ ਫੀਸਦੀ ਕੁਰਬਾਨੀਆਂ ਦਿੱਤੀਆਂ ਹਨ, ਪਰ ਸਿੱਖਾਂ ਨੂੰ ਹਮੇਸ਼ਾ ਹੀ ਆਪਣੇ ਹੱਕ ਲੈਣ ਲਈ ਸੰਘਰਸ਼ ਕਰਨਾ ਪਿਆ ਹੈ। ਸਿੱਖ ਕੌਮ ਨਾਲ ਅਜ਼ਾਦ ਭਾਰਤ ਵਿਚ ਬੇਇਨਸਾਫੀਆਂ ਦੀ ਗਾਥਾ ਬਹੁਤ ਵੱਡੀ ਹੈ। ਬੇਇਨਸਾਫੀ ਦੀ ਸਿਖ਼ਰ ਤਤਕਾਲੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਟੈਂਕਾਂ ਤੋਪਾਂ ਨਾਲ ਕੀਤਾ ਗਿਆ ਹਮਲਾ ਸੀ। ਇਸ ਹਮਲੇ ਨੂੰ ਦੇਸ਼ ਦੇ ਪ੍ਰਧਾਨ ਮੰਤਰੀ ਸ੍ਰੀ ਨਰੇਂਦਰ ਮੋਦੀ ਵੀ ਕੁਝ ਦਿਨ ਪਹਿਲਾਂ ਪਾਰਲੀਮੈਂਟ ਅੰਦਰ ਸਵੀਕਾਰ ਚੁੱਕੇ ਹਨ ਕਿ "ਸ੍ਰੀ ਦਰਬਾਰ ਸਾਹਿਬ 'ਤੇ ਹਮਲਾ ਕਰਨਾ ਇੰਦਰਾ ਗਾਂਧੀ ਦੀ ਵੱਡੀ ਗਲਤੀ ਸੀ।"

ਅੱਜ ਦਾ ਜਨਰਲ ਇਜਲਾਸ ਮਹਿਸੂਸ ਕਰਦਾ ਹੈ ਕਿ ਸਿੱਖਾਂ ਨਾਲ ਜਿਥੇ ਅਜ਼ਾਦ ਭਾਰਤ ਵਿਚ ਬਹੁਤ ਬੇਇਨਸਾਫ਼ੀਆਂ ਹੋਈਆਂ ਹਨ, ਉਥੇ ਹੀ ਆਪਣੀਆਂ ਸਜ਼ਾਵਾਂ ਤੋਂ ਦੁਗਣੀਆਂ ਸਜ਼ਾਵਾਂ ਭੁਗਤਣ ਦੇ ਬਾਵਜੂਦ ਵੀ ਸਰਕਾਰਾਂ ਵੱਲੋਂ ਬੰਦੀ ਸਿੰਘਾਂ ਨੂੰ ਰਿਹਾਅ ਨਾ ਕਰਨਾ ਇਕ ਵੱਡੀ ਬੇਇਨਸਾਫੀ ਦੇ ਨਾਲ-ਨਾਲ ਮਨੁੱਖੀ ਅਧਿਕਾਰਾਂ ਦੀ ਵੀ ਭਾਰੀ ਉਲੰਘਣਾ ਹੈ।

ਜਨਰਲ ਇਜਲਾਸ ਸਮੂਹਕ ਤੌਰ 'ਤੇ ਬੰਦੀ ਸਿੰਘ ਭਾਈ ਬਲਵੰਤ ਸਿੰਘ ਰਾਜੋਆਣਾ ਨੂੰ ਅਪੀਲ ਕਰਦਾ ਹੈ ਕਿ ਉਹ ਜੇਲ੍ਹ ਅੰਦਰ ਕਿਸੇ ਵੀ ਤਰ੍ਹਾਂ ਦਾ ਅਜਿਹਾ ਕਦਮ ਨਾ ਚੁੱਕਣ, ਜਿਸ ਨਾਲ ਕੌਮ ਅੰਦਰ ਚਿੰਤਾ ਪੈਦਾ ਹੋਵੇ। ਸਮੁੱਚੀ ਕੌਮ ਭਾਈ ਬਲਵੰਤ ਸਿੰਘ ਰਾਜੋਆਣਾ ਅਤੇ ਦੂਸਰੇ ਸਾਰੇ ਬੰਦੀ ਸਿੰਘਾਂ ਦੇ ਨਾਲ ਖੜ੍ਹੀ ਹੈ। ਭਾਈ ਰਾਜੋਆਣਾ ਦੀ ਫਾਂਸੀ ਦੀ ਸਜ਼ਾ ਨੂੰ ਉਮਰ ਕੈਦ ਵਿਚ ਤਬਦੀਲ ਕਰਨ ਲਈ ਸਿੱਖ ਸੰਸਥਾ ਹਮੇਸ਼ਾ ਯਤਨਸ਼ੀਲ ਰਹੀ ਹੈ। ਕੌਮ ਦੇ ਯਤਨਾਂ ਨਾਲ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ

੫੫੦ਵੇਂ ਪ੍ਰਕਾਸ਼ ਗੁਰਪੁਰਬ ਮੌਕੇ ਸਤੰਬਰ ੨੦੧੯ ਵਿਚ ੮ ਬੰਦੀ ਸਿੰਘਾਂ ਦੀ ਰਿਹਾਈ ਅਤੇ ਭਾਈ ਰਾਜੋਆਣਾ ਦੀ ਫਾਂਸੀ ਦੀ ਸਜ਼ਾ ਉਮਰ ਕੈਦ ਵਿਚ ਤਬਦੀਲ ਕਰਨ ਦਾ ਨੋਟੀਫਿਕੇਸ਼ਨ ਸਰਕਾਰ ਵੱਲੋਂ ਜਾਰੀ ਕੀਤਾ ਗਿਆ ਸੀ, ਪਰ ਦੁੱਖ ਦੀ ਗੱਲ ਹੈ ਕਿ ਸਰਕਾਰ ਆਪਣੇ ਫੈਸਲੇ 'ਤੇ ਕਾਇਮ ਨਾ ਰਹੀ। ਸੁਪਰੀਮ ਕੋਰਟ ਦੇ ਆਦੇਸ਼ ਬਾਅਦ ਵੀ ਕੇਂਦਰ ਸਰਕਾਰ ਨੇ ਭਾਈ ਰਾਜੋਆਣਾ ਦੇ ਮਾਮਲੇ ਵਿਚ ਕੋਈ ਫੈਸਲਾ ਨਾ ਕੀਤਾ। ਇਹ ਵੀ ਦੁੱਖ ਦੀ ਗੱਲ ਹੈ ਕਿ ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਹਾਲ ਹੀ ਵਿਚ ਮੁਕੰਮਲ ਕੀਤੀ ਦਸਤਖ਼ਤੀ ਮੁਹਿੰਮ ਤਹਿਤ ਸੰਗਤ ਵੱਲੋਂ ਰਾਸ਼ਟਰਪਤੀ ਦੇ ਨਾਂ 'ਤੇ ਭਰੇ ੨੬ ਲੱਖ ਪ੍ਰੋਫਾਰਮੇ ਪ੍ਰਾਪਤ ਕਰਨ ਲਈ ਵੀ ਗਵਰਨਰ ਪੰਜਾਬ ਸਮਾਂ ਨਹੀਂ ਦੇ ਰਹੇ।

ਜਨਰਲ ਇਜਲਾਸ ਵਿਸ਼ਵਾਸ ਦਿਵਾਉਂਦਾ ਹੈ ਕਿ ਪੂਰੀ ਸਿੱਖ ਕੌਮ ਇਕਜੁਟਤਾ ਨਾਲ ਬੰਦੀ ਸਿੰਘਾਂ ਦੇ ਮਾਮਲੇ ਸਬੰਧੀ ਹੋ ਰਹੀ ਬੇਇਨਸਾਫੀ ਵਿਰੁੱਧ ਅਵਾਜ਼ ਬੁਲੰਦ ਕਰੇਗੀ।

ਜਨਰਲ ਇਜਲਾਸ ਕੇਂਦਰ ਸਰਕਾਰ ਨੂੰ ਆਖਦਾ ਹੈ ਕਿ ਉਹ ਭਾਈ ਰਾਜੋਆਣਾ ਦੇ ਕੇਸ ਵਿਚ ਤੁਰੰਤ ਵਿਚਾਰ ਕਰੇ। ਉਨ੍ਹਾਂ ਦੀ ਫਾਂਸੀ ਦੀ ਸਜ਼ਾ ਨੂੰ ਉਮਰ ਕੈਦ ਵਿਚ ਤਬਦੀਲ ਕਰਨ ਨੂੰ ਅਮਲੀ ਰੂਪ ਦੇਵੇ, ਤਾਂ ਜੋ ਉਨ੍ਹਾਂ ਦੀ ਰਿਹਾਈ ਛੇਤੀ ਸੰਭਵ ਹੋ ਸਕੇ।

## ਮਤਾ ਨੰਬਰ ੧੪

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਇਹ ਜਨਰਲ ਇਜਲਾਸ ਸਪੱਸ਼ਟ ਤੌਰ 'ਤੇ ਆਖਦਾ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਬਣ ਰਹੀਆਂ ਵੋਟਾਂ ਵਿਚ ਗੁਰਦੁਆਰਾ ਚੋਣ ਕਮਿਸ਼ਨ ਨਿਰਪੱਖ ਭੂਮਿਕਾ ਅਦਾ ਕਰਨ। ਮੌਜੂਦਾ ਪੰਜਾਬ ਸਰਕਾਰ ਵੱਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਜਨਰਲ ਚੋਣਾਂ ਲਈ ਮੁੱਖ ਚੋਣ ਕਮਿਸ਼ਨਰ ਰਾਹੀਂ ਸਿੱਖਾਂ ਦੀ ਘੱਟ ਗਿਣਤੀ ਦਰਸਾਉਣ ਵਾਲੀ ਨੀਤੀ ਤਹਿਤ ਕੰਮ ਕੀਤਾ ਜਾ ਰਿਹਾ ਹੈ। ਵੋਟਾਂ ਬਣਾਉਣ ਦੀ ਪ੍ਰਕਿਰਿਆ ਇੰਨੀ ਜਟਿਲ ਹੈ ਕਿ ਪੰਜਾਬ ਅੰਦਰ ਸਿੱਖ ਵੋਟਰਾਂ ਵਿਚ ਰੁਝਾਨ ਨਾਂਹ ਪੱਖੀ ਹੈ। ਇਸ ਨਾਲ ਖ਼ਦਸ਼ਾ ਹੈ ਕਿ ਪੰਜਾਬ ਵਿਚ ਹੀ ਸਿੱਖਾਂ ਨੂੰ ਘਟਗਿਣਤੀ ਸਿੱਧ ਕਰਕੇ ਸਰਕਾਰਾਂ ਆਪਣਾ ਰਾਜਸੀ ਮੰਤਵ ਸਿੱਧ ਕਰਨਗੀਆਂ।

ਕਮਿਸ਼ਨ ਵੱਲੋਂ ਆਰੰਭੀ ਵੋਟਾਂ ਬਣਾਉਣ ਦੀ ਪ੍ਰਕਿਰਿਆ ਵਿਚ ਸਰਕਾਰਾਂ ਵੱਲੋਂ ਬੇਲੋੜਾ ਦਖ਼ਲ ਦਿੱਤਾ ਜਾ ਰਿਹਾ ਹੈ। ਇਸ ਨੂੰ ਲੈ ਕੇ ਪੰਜਾਬ ਦੇ ਮੁੱਖ ਮੰਤਰੀ ਸ੍ਰੀ ਭਗਵੰਤ ਮਾਨ ਵੱਲੋਂ ਐਲਾਨ ਕਰਨਾ ਸਿੱਧੇ ਤੌਰ 'ਤੇ ਸਰਕਾਰ ਦੇ ਦਖ਼ਲ ਨੂੰ ਸਪੱਸ਼ਟ ਕਰਦਾ ਹੈ। ਚੋਣ ਕਮਿਸ਼ਨ ਦੀ ਕਾਰਜਸ਼ੈਲੀ ਤੋਂ ਇੰਜ ਜਾਪਦਾ ਹੈ ਕਿ ਸਰਕਾਰਾਂ ਨਹੀਂ ਚਾਹੁੰਦੀਆਂ ਕਿ ਸਿੱਖਾਂ ਦੀ ਨੁਮਾਇੰਦਾ ਸੰਸਥਾ ਦੇ ਅਹੁਦੇਦਾਰ ਤੇ ਪ੍ਰਬੰਧਕ ਚੁਣਨ ਵਿਚ ਹਰ ਸਿੱਖ ਦੀ ਸ਼ਮੂਲੀਅਤ ਹੋਵੇ। ਇਸੇ ਤਹਿਤ ਹੀ ਵੋਟਾਂ ਬਣਾਉਣ ਦੀ ਪ੍ਰਕਿਰਿਆ ਨੂੰ ਜਟਿਲ ਰੱਖਿਆ ਗਿਆ ਅਤੇ ਸਮਾਂ ਵੀ ਬਹੁਤ ਘੱਟ ਦਿੱਤਾ ਗਿਆ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਉੱਚ ਪੱਧਰੀ ਵਫ਼ਦਾਂ ਵੱਲੋਂ ਮੁੱਖ ਕਮਿਸ਼ਨਰ ਗੁਰਦੁਆਰਾ ਚੋਣਾਂ ਨੂੰ ਵੋਟਾਂ ਬਣਾਉਣ ਵਿਚ ਆ ਰਹੀਆਂ ਮੁਸ਼ਕਲਾਂ ਬਾਰੇ ਜਾਣੂ ਕਰਵਾਇਆ ਗਿਆ ਹੈ, ਪਰ ਫਿਰ ਵੀ ਹੁਣ ਤੱਕ ਕੋਈ ਕਾਰਵਾਈ ਸਾਹਮਣੇ ਨਹੀਂ ਆਈ।

ਅੱਜ ਦਾ ਇਹ ਜਨਰਲ ਇਜਲਾਸ ਗੁਰਦੁਆਰਾ ਚੋਣ ਕਮਿਸ਼ਨ ਪਾਸੋਂ ਮੰਗ ਕਰਦਾ ਹੈ ਕਿ ਵੋਟਾਂ ਬਣਾਉਣ ਦੀ ਪ੍ਰਕਿਰਿਆ ਨੂੰ ਸੌਖਾ ਕੀਤਾ ਜਾਵੇ। ਵੋਟਾਂ ਬਣਾਉਣ ਲਈ ੨੧ ਅਕਤੂਬਰ ਤੋਂ ੧੫ ਨਵੰਬਰ ੨੦੨੩ ਤੱਕ ਦੇ ਸਮੇਂ ਨੂੰ ਹੋਰ ਵਧਾਇਆ ਜਾਵੇ, ਕਿਉਂਕਿ ਵੋਟਾਂ ਬਣਾਉਣ ਲਈ ਹੁਣ ਤੱਕ ਸਾਹਮਣੇ ਆਏ ਰੁਝਾਨ ਸੰਤੁਸ਼ਟੀਜਨਕ ਨਹੀਂ ਹਨ। ਵੋਟਰਾਂ ਨੂੰ ਨਿੱਜੀ ਤੌਰ 'ਤੇ ਜਾ ਕੇ ਫਾਰਮ ਜਮ੍ਹਾਂ ਕਰਵਾਉਣ ਦੀ ਥਾਂ ਪਿੰਡ ਪੱਧਰ ਤੱਕ ਅਧਿਕਾਰੀਆਂ ਵੱਲੋਂ ਪਹੁੰਚ ਕਰਕੇ ਇਹ ਪ੍ਰਕਿਰਿਆ ਮੁਕੰਮਲ ਕੀਤੀ ਜਾਵੇ।

ਅੱਜ ਦਾ ਇਹ ਜਨਰਲ ਇਜਲਾਸ ਮੁੱਖ ਚੋਣ ਕਮਿਸ਼ਨਰ ਗੁਰਦੁਆਰਾ ਚੋਣਾਂ ਨੂੰ ਅਪੀਲ ਕਰਦਾ

ਹੈ ਕਿ ਉਹ ਸਿੱਖ ਸੰਸਥਾ ਦੀਆਂ ਵੋਟਾਂ ਬਣਾਉਣ ਦੇ ਮਾਮਲੇ ਵਿਚ ਨਿਰਪੱਖ ਭੂਮਿਕਾ ਨਿਭਾਉਣ ਅਤੇ ਸਰਕਾਰਾਂ ਦੇ ਪ੍ਰਭਾਵ ਹੇਠ ਕੰਮ ਨਾ ਕਰਨ, ਕਿਉਂਕਿ ਇੰਜ ਜਾਪਦਾ ਹੈ ਕਿ ਮੌਜੂਦਾ ਪੰਜਾਬ ਸਰਕਾਰ ਹੀ ਚੋਣ ਕਮਿਸ਼ਨਰ ਦੇ ਅਧਿਕਾਰਾਂ ਦੀ ਸਿੱਧੇ ਤੌਰ 'ਤੇ ਦੁਰਵਰਤੋਂ ਕਰ ਰਹੀ ਹੈ।

## ਮਤਾ ਨੰਬਰ ੧੫

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਜਨਰਲ ਇਜਲਾਸ ਅੰਤ੍ਰਿੰਗ ਕਮੇਟੀ ਦੇ ਮਤਾ ਨੰਬਰ ੧੦੯੯ ਮਿਤੀ ੧੯-੧੦-੨੦੨੩ ਦੀ ਪ੍ਰੋੜ੍ਹਤਾ ਕਰਦਿਆਂ ਪੰਜਾਬ ਦੇ ਪਾਣੀਆਂ ਦੀ ਰਖਵਾਲੀ ਅਤੇ ਸਤਲੁਜ ਯਮੁਨਾ ਲਿੰਕ ਨਹਿਰ (ਐਸ.ਵਾਈ.ਐਲ) ਦੇ ਵਿਰੋਧ ਵਿਚ ਇਹ ਵਚਨਬੱਧਤਾ ਪ੍ਰਗਟਾਉਂਦਾ ਹੈ ਕਿ ਪੰਜਾਬ ਨਾਲ ਪਾਣੀਆਂ ਦੇ ਮਸਲੇ 'ਤੇ ਕੋਈ ਵੀ ਜ਼ਬਰਦਸਤੀ ਸਹਿਣ ਨਹੀਂ ਕੀਤੀ ਜਾਵੇਗੀ।

ਸੁਪਰੀਮ ਕੋਰਟ ਵੱਲੋਂ ੪ ਅਕਤੂਬਰ ੨੦੨੩ ਨੂੰ ਕੇਂਦਰ ਅਤੇ ਪੰਜਾਬ ਸਰਕਾਰ ਨੂੰ ਐਸ.ਵਾਈ.ਐਲ ਦੇ ਮਾਮਲੇ 'ਚ ਸਰਵੇਖਣ ਸਬੰਧੀ ਹਦਾਇਤਾਂ ਮਗਰੋਂ ਪੰਜਾਬ ਸਰਕਾਰ ਦਾ ਫ਼ਰਜ਼ ਬਣਦਾ ਹੈ ਕਿ ਉਹ ਸੂਬੇ ਦੇ ਹੱਕਾਂ, ਹਿੱਤਾਂ ਦੀ ਤਰਜ਼ਮਾਨੀ ਕਰੇ ਅਤੇ ਸਪੱਸ਼ਟ ਤੌਰ 'ਤੇ ਨਹਿਰ ਦੇ ਵਿਰੋਧ ਵਿਚ ਆਪਣਾ ਪੱਖ ਦਰਜ਼ ਕਰਾਏ। ਸੁਪਰੀਮ ਕੋਰਟ ਦੀ ਹਾਲ ਹੀ ਵਿੱਚ ਹੋਈ ਕਾਰਵਾਈ ਵਿਚ ਪੰਜਾਬ ਦੀ ਮੌਜੂਦਾ ਸਰਕਾਰ ਦੀ ਭੂਮਿਕਾ ਸਵਾਲਾਂ ਦੇ ਘੇਰੇ ਵਿਚ ਹੈ, ਕਿਉਂਕਿ ਉਨ੍ਹਾਂ ਨੇ ਮਾਨਯੋਗ ਅਦਾਲਤ ਅੰਦਰ ਪੰਜਾਬ ਦੇ ਹੱਕ ਵਿਚ ਆਪਣਾ ਸਪੱਸ਼ਟ ਪੱਖ ਨਹੀਂ ਰੱਖਿਆ ਹੈ।

ਪੰਜਾਬ ਇੱਕ ਖੇਤੀ ਪ੍ਰਧਾਨ ਸੂਬਾ ਹੈ, ਜਿਥੋਂ ਦੇ ਕਿਸਾਨ ਲਗਾਤਾਰ ਪਾਣੀ ਦੇ ਸੰਕਟ ਨਾਲ ਜੂਝ ਰਹੇ ਹਨ। ਕਿਸਾਨ ਨਹਿਰੀ ਪਾਣੀ ਦੀ ਸੀਮਤ ਉਪਲੱਬਧਤਾ ਕਰਕੇ ਲੱਖਾਂ ਦੀ ਗਿਣਤੀ ਵਿਚ ਟਿਊਬਵੈਲਾਂ ਰਾਹੀਂ ਧਰਤੀ ਹੇਠਲੇ ਪਾਣੀ ਨਾਲ ਖੇਤੀ ਕਰ ਰਹੇ ਹਨ, ਜਿਸ ਕਾਰਨ ਪੰਜਾਬ ਦਾ ਵੱਡਾ ਖੇਤਰ 'ਡਾਰਕ ਜ਼ੋਨ' ਵੱਲ ਵਧ ਰਿਹਾ ਹੈ। ਸਿਰਫ਼ ਖੇਤੀ ਲਈ ਹੀ ਨਹੀਂ, ਸਗੋਂ ਪੰਜਾਬ ਦੇ ਲੋਕ ਪੀਣ ਵਾਲੇ ਪਾਣੀ ਨੂੰ ਵੀ ਤਰਸ ਰਹੇ ਹਨ। ਇਸ ਲਈ ਪੰਜਾਬ ਦੇ ਹੱਕਾਂ ਨੂੰ ਅੱਖੋਂ ਪਰੋਖੇ ਕਰਕੇ ਐਸ.ਵਾਈ.ਐਲ ਦੀ ਸਥਾਪਨਾ ਬਾਰੇ ਸੋਚਣਾ ਸੂਬੇ ਨਾਲ ਧ੍ਰੋਹ ਹੋਵੇਗਾ, ਜਿਸ ਨੂੰ ਇਸ ਖਿੱਤੇ ਦੇ ਲੋਕ ਕਦੇ ਪ੍ਰਵਾਨ ਨਹੀਂ ਕਰਨਗੇ।

ਪਹਿਲਾਂ ਹੀ ਪਾਣੀਆਂ ਸਬੰਧੀ ਰਿਪੇਰੀਅਨ ਸਿਧਾਂਤ ਦੀ ਉਲੰਘਣਾ ਕਰਕੇ ਪੰਜਾਬ ਦੇ ਹਿੱਸੇ ਦਾ ਬਹੁਤਾ ਪਾਣੀ ਹਰਿਆਣਾ, ਰਾਜਸਥਾਨ ਅਤੇ ਦਿੱਲੀ ਸੂਬਿਆਂ ਨੂੰ ਦਿੱਤਾ ਜਾ ਰਿਹਾ ਹੈ। ਇਥੋਂ ਤੱਕ ਕਿ ਦਿੱਤੇ ਗਏ ਇਸ ਪਾਣੀ ਦੇ ਬਦਲੇ ਪੰਜਾਬ ਨੂੰ ਕਿਸੇ ਤਰ੍ਹਾਂ ਦਾ ਕੋਈ ਇਵਜ਼ਾਨਾ ਨਹੀਂ ਦਿੱਤਾ ਗਿਆ ਅਤੇ ਨਾ ਹੀ ਦਿੱਤਾ ਜਾ ਰਿਹਾ ਹੈ।

ਜੇਕਰ ਪੰਜਾਬ ਨਾਲ ਪਾਣੀਆਂ ਦੇ ਮਸਲੇ 'ਤੇ ਹੁਣ ਕੋਈ ਹੋਰ ਧੱਕਾ ਹੁੰਦਾ ਹੈ, ਤਾਂ ਇਸ ਬਾਬਤ ਸਿੱਖ ਸੰਸਥਾ ਸ਼੍ਰੋਮਣੀ ਗੁ:ਪ੍ਰ:ਕਮੇਟੀ ਪੰਜਾਬ ਦੇ ਹੱਕ ਵਿਚ ਡੱਟ ਕੇ ਖੜ੍ਹੇਗੀ। ਐਸ.ਵਾਈ.ਐਲ ਦੇ ਵਿਰੋਧ ਵਿਚ ਖੜ੍ਹੀਆਂ ਸਮੁੱਚੀਆਂ ਰਾਜਸੀ, ਸਮਾਜਿਕ, ਕਿਸਾਨੀ ਅਤੇ ਧਾਰਮਿਕ ਜਥੇਬੰਦੀਆਂ ਦੇ ਨਾਲ-ਨਾਲ ਪੰਜਾਬ ਦੇ ਲੋਕਾਂ ਨੂੰ ਸ਼੍ਰੋਮਣੀ ਗੁ:ਪ੍ਰ:ਕਮੇਟੀ ਵਿਸ਼ਵਾਸ ਦਿਵਾਉਂਦੀ ਹੈ ਕਿ ਜਿਥੇ ਵੀ ਲੋੜ ਪਵੇਗੀ, ਸਿੱਖ ਸੰਸਥਾ ਮੋਹਰੀ ਹੋ ਕੇ ਆਪਣੀ ਜ਼ੁੰਮੇਵਾਰੀ ਨਿਭਾਵੇਗੀ।

ਜਨਰਲ ਇਜਲਾਸ ਭਾਰਤ ਸਰਕਾਰ ਨੂੰ ਵੀ ਅਪੀਲ ਕਰਦਾ ਹੈ ਕਿ ਪੰਜਾਬ ਦੇ ਇਸ ਸੰਵੇਦਨਸ਼ੀਲ ਮਾਮਲੇ 'ਤੇ ਪਾਣੀਆਂ ਸਬੰਧੀ ਰਿਪੇਰੀਅਨ ਸਿਧਾਂਤ ਅਤੇ ਮਾਨਵੀ ਸਰੋਕਾਰਾਂ ਦੇ ਮੱਦੇਨਜ਼ਰ ਇਹ ਯਕੀਨੀ ਬਣਾਵੇ ਕਿ ਪੰਜਾਬ ਨਾਲ ਬੇਇਨਸਾਫ਼ੀ ਨਹੀਂ ਹੋਵੇਗੀ।

## ਮਤਾ ਨੰਬਰ ੧੬

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਇਹ ਜਨਰਲ ਇਜਲਾਸ ਭਾਰਤ ਅਤੇ

ਕੈਨੇਡਾ ਸਰਕਾਰ ਨੂੰ ਅਪੀਲ ਕਰਦਾ ਹੈ ਕਿ ਬੀਤੇ ਸਮੇਂ ਦੌਰਾਨ ਦੋਹਾਂ ਦੇਸ਼ਾਂ ਦੇ ਰਿਸ਼ਤਿਆਂ ਵਿਚ ਆਈ ਕੁੜੱਤਣ ਦੂਰ ਕਰਨ ਲਈ ਸੰਜੀਦਾ ਪਹੁੰਚ ਅਪਣਾਉਣ। ਅਜਿਹੇ ਹਾਲਾਤ ਦੋਹਾਂ ਦੇਸ਼ਾਂ ਲਈ ਹੀ ਠੀਕ ਨਹੀਂ ਹਨ।

ਇਹ ਕੌੜਾ ਸੱਚ ਹੈ ਕਿ ਦੋਹਾਂ ਦੇਸ਼ਾਂ ਦਰਮਿਆਨ ਬਣੇ ਹਾਲਾਤ ਕਾਰਨ ਖਾਸ ਤੌਰ 'ਤੇ ਸਮੁੱਚੇ ਸਿੱਖਾਂ ਅਤੇ ਪੰਜਾਬੀਆਂ ਨੂੰ ਬਿਨਾਂ ਵਜ੍ਹਾ ਨਫ਼ਰਤੀ ਪ੍ਰਚਾਰ ਦਾ ਸਾਹਮਣਾ ਕਰਨਾ ਪਿਆ ਹੈ। ਕਿਸੇ ਵੀ ਵਿਸ਼ੇਸ਼ ਮਾਮਲੇ 'ਚ ਕਿਸੇ ਸਮੁੱਚੇ ਸਮਾਜ ਨੂੰ ਨਿਸ਼ਾਨੇ 'ਤੇ ਲੈਣਾ ਬੇਹੱਦ ਮੰਦਭਾਗਾ ਤੇ ਚਿੰਤਾਜਨਕ ਰੁਝਾਨ ਹੈ, ਜਿਸ ਪ੍ਰਤੀ ਭਾਰਤ ਸਰਕਾਰ ਨੂੰ ਗੰਭੀਰ ਵਿਚਾਰ ਦੇ ਰੂਬਰੂ ਹੋਣਾ ਚਾਹੀਦਾ ਹੈ।

ਅੱਜ ਦਾ ਇਹ ਜਨਰਲ ਇਜਲਾਸ ਭਾਰਤ ਸਰਕਾਰ ਨੂੰ ਆਖਦਾ ਹੈ ਕਿ ਸਿੱਖਾਂ ਵਿਰੁੱਧ ਹੁੰਦੇ ਨਫ਼ਰਤੀ ਪ੍ਰਚਾਰ ਨੂੰ ਠੱਲ੍ਹਣ ਲਈ ਠੋਸ ਕਦਮ ਚੁੱਕੇ ਜਾਣ ਅਤੇ ਦੇਸ਼ ਲਈ ਸਿੱਖਾਂ ਦੇ ਯੋਗਦਾਨ ਨੂੰ ਸਾਹਮਣੇ ਰੱਖ ਕੇ ਇਨ੍ਹਾਂ ਦੇ ਸਕਾਰਾਤਮਕ ਪੱਖ ਨੂੰ ਅਣਗੌਲਿਆਂ ਨਾ ਕੀਤਾ ਜਾਵੇ, ਤਾਂ ਜੋ ਸਰਬੱਤ ਦਾ ਭਲਾ ਮੰਗਣ ਵਾਲੀ ਕੌਮ ਦੇ ਅਕਸ ਨੂੰ ਢਾਹ ਨਾ ਲੱਗੇ।

## ਮਤਾ ਨੰਬਰ ੧੮

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਜਨਰਲ ਇਜਲਾਸ ਮਹਿਸੂਸ ਕਰਦਾ ਹੈ ਕਿ ਦੇਸ਼ ਅੰਦਰ ਪੰਜਾਬੀ ਬੋਲੀ ਨਾਲ ਲਗਾਤਾਰ ਵਿਤਕਰਾ ਤੇ ਵਖਰੇਵਾਂ ਕੀਤਾ ਜਾ ਰਿਹਾ ਹੈ। ਇੱਕ ਪਾਸੇ ਵਿਦੇਸ਼ਾਂ ਅੰਦਰ ਪੰਜਾਬੀ ਨੂੰ ਮਾਣ ਤਾਣ ਦਾ ਰੁਝਾਨ ਵੱਧ ਰਿਹਾ ਹੈ, ਜਦਕਿ ਪੰਜਾਬ ਨੂੰ ਤੋੜ ਕੇ ਬਣਾਏ ਗਏ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਵਿਚ ਪੰਜਾਬੀ ਮੂਲ ਦੇ ਲੋਕਾਂ ਨੂੰ ਦਫਤਰੀ ਕਾਰਜ ਲਈ ਹਿੰਦੀ ਅਤੇ ਅੰਗਰੇਜੀ ਵਿਚ ਦਰਖਾਸਤ ਲਿਖਣ ਲਈ ਮਜਬੂਰ ਕੀਤਾ ਜਾਂਦਾ ਹੈ। ਚੰਡੀਗੜ੍ਹ ਜੋ ਕਿ ਪੰਜਾਬ ਦਾ ਹਿੱਸਾ ਹੈ, ਵਿਖੇ ਵੀ ਪੰਜਾਬੀ ਬੋਲੀ ਨਾਲ ਵਿਤਕਰਾ ਕੀਤਾ ਜਾ ਰਿਹਾ ਹੈ।

ਦੁੱਖ ਦੀ ਗੱਲ ਹੈ ਕਿ ਪੰਜਾਬ ਅੰਦਰ ਵੀ ਆਪਣੀ ਹੀ ਭਾਸ਼ਾ ਪੰਜਾਬੀ ਨਾਲ ਵਿਤਕਰੇ/ਵਖਰੇਵੇਂ ਦੇ ਮਾਮਲੇ ਸਾਹਮਣੇ ਆ ਰਹੇ ਹਨ। ਪੰਜਾਬ ਦੇ ਕਈ ਵਿੱਦਿਅਕ ਅਦਾਰਿਆਂ ਵਿਚ ਪੰਜਾਬੀ ਦੀ ਥਾਂ ਹਿੰਦੀ ਅਤੇ ਅੰਗਰੇਜ਼ੀ ਦਾ ਰੁਝਾਨ ਪੀੜਾਮਈ ਹੈ। ਆਪਣੇ ਬੱਚਿਆਂ ਨੂੰ ਸਮੇਂ ਦਾ ਹਾਣੀ ਬਣਾਉਣਾ ਹਰੇਕ ਦਾ ਕਰਤੱਵ ਹੈ, ਪਰੰਤੂ ਬੱਚਿਆਂ ਨੂੰ ਆਪਣੀ ਮਾਂ-ਬੋਲੀ ਤੋਂ ਤੋੜਨਾ ਕਿਸੇ ਵੀ ਤਰ੍ਹਾਂ ਉੱਚਿਤ ਨਹੀਂ। ਪੰਜਾਬ 'ਚ ਨਿੱਜੀ ਵਪਾਰਕ ਅਦਾਰਿਆਂ ਵਿਚ ਪੰਜਾਬੀ ਨੂੰ ਨਜ਼ਰਅੰਦਾਜ਼ ਕਰਨਾ ਵੀ ਦੁੱਖਦਾਈ ਹੈ।

ਪੰਜਾਬੀ ਭਾਸ਼ਾ ਦੇ ਵਿਕਾਸ ਤੇ ਵਿਸਥਾਰ ਲਈ ਪੰਜਾਬ ਸਰਕਾਰ ਦੀ ਪਹੁੰਚ ਵੀ ਅਵੇਸਲੀ ਹੈ। ਸਰਕਾਰ ਵੱਲੋਂ ਕੀਤੇ ਜਾਂਦੇ ਦਫ਼ਤਰੀ ਕੰਮਕਾਜ ਦੀ ਕਾਰਵਾਈ ਵਿਚ ਪੂਰੀ ਤਰ੍ਹਾਂ ਪੰਜਾਬੀ ਲਾਗੂ ਨਹੀਂ ਹੈ। ਸਰਕਾਰ ਵੱਲੋਂ ਸਥਾਪਿਤ ਭਾਸ਼ਾ ਵਿਭਾਗ ਪੰਜਾਬ ਵੀ ਪੰਜਾਬੀ ਦੇ ਵਿਕਾਸ ਲਈ ਆਪਣੀ ਬਣਦੀ ਜਿੰਮੇਵਾਰੀ ਨਹੀਂ ਨਿਭਾ ਰਿਹਾ।

ਅੱਜ ਦਾ ਇਹ ਜਨਰਲ ਇਜਲਾਸ ਭਾਰਤ ਸਰਕਾਰ ਦੇ ਨਾਲ-ਨਾਲ ਪੰਜਾਬ, ਹਰਿਆਣਾ ਅਤੇ ਹਿਮਾਚਲ ਪ੍ਰਦੇਸ਼ ਸਰਕਾਰਾਂ ਪਾਸੋਂ ਮੰਗ ਕਰਦਾ ਹੈ ਕਿ ਪੰਜਾਬੀ ਭਾਸ਼ਾ ਨੂੰ ਬਣਦਾ ਮਾਣ-ਸਤਿਕਾਰ ਦੇਣ ਲਈ ਵਿਸ਼ੇਸ਼ ਉਪਰਾਲੇ ਕੀਤੇ ਜਾਣ। ਸਮੁੱਚੇ ਪੰਜਾਬੀਆਂ ਨੂੰ ਵੀ ਅਪੀਲ ਹੈ ਕਿ ਉਹ ਪੰਜਾਬੀ (ਗੁਰਮੁਖੀ) ਭਾਸ਼ਾ ਨਾਲ ਜੁੜ ਕੇ ਬੋਲਚਾਲ ਅਤੇ ਲਿਖਤ ਵਿਚ ਇਸ ਨੂੰ ਸਨਮਾਨਯੋਗ ਰੁਤਬਾ ਦੇਣ ਦੀ ਜੁੰਮੇਵਾਰੀ ਨਿਭਾਉਣ।

## ਮਤਾ ਨੰਬਰ ੧੯

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਸੋਸ਼ਲ ਮੀਡੀਆ 'ਤੇ ਸਿੱਖ ਕੌਮ ਵਿਰੁੱਧ ਸਿਰਜੇ ਜਾ ਰਹੇ ਬਿਰਤਾਂਤ 'ਤੇ ਸਖ਼ਤੀ ਨਾਲ ਰੋਕ ਲਗਾਉਣ ਦੀ ਭਾਰਤ ਸਰਕਾਰ ਪਾਸੋਂ ਮੰਗ ਕਰਦਾ ਹੈ। ਕਿਸੇ ਵੀ ਧਰਮ ਵਿਰੁੱਧ ਨਫ਼ਰਤੀ ਪ੍ਰਚਾਰ ਇੱਕ ਬੇਹੱਦ ਖ਼ਤਰਨਾਕ

ਰੁਝਾਨ ਹੈ, ਜਿਸ ਨੂੰ ਰੋਕਣਾ ਭਾਰਤ ਸਰਕਾਰ ਦੀ ਅਹਿਮ ਜ਼ੁੰਮੇਵਾਰੀ ਹੈ। ਆਮ ਹੀ ਵੇਖਣ ਵਿਚ ਆ ਰਿਹਾ ਹੈ ਕਿ ਸੋਸ਼ਲ ਮੀਡੀਆ ਪਲੇਟਫਾਰਮਾਂ 'ਤੇ ਸਿੱਖ ਸਿਧਾਂਤਾਂ, ਗੁਰਬਾਣੀ, ਸਿੱਖ ਇਤਿਹਾਸ, ਰਹਿਤ ਮਰਯਾਦਾ ਵਿਰੁੱਧ ਇਤਰਾਜ਼ਯੋਗ ਟਿੱਪਣੀਆਂ ਦੇ ਨਾਲ-ਨਾਲ ਗੁਰੂ ਸਾਹਿਬਾਨ, ਸਿੱਖ ਸ਼ਹੀਦਾਂ ਅਤੇ ਸਿੱਖ ਪਛਾਣ ਬਾਰੇ ਵੀ ਝੂਠਾ ਪ੍ਰਾਪੇਗੰਡਾ ਕੀਤਾ ਜਾ ਰਿਹਾ ਹੈ। ਸਿੱਖ ਕੌਮ ਦੀ ਮੂਲ ਅਤੇ ਵੱਖਰੀ ਪਛਾਣ 'ਤੇ ਹਮਲੇ ਕਰਦਿਆਂ ਇਸ ਦੀ ਮੌਲਿਕਤਾ ਨੂੰ ਰਲਗੱਡ ਕਰਨ ਦੀਆਂ ਕੋਝੀਆਂ ਚਾਲਾਂ ਚੱਲੀਆਂ ਜਾ ਰਹੀਆਂ ਹਨ। ਇਸ ਸਬੰਧ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਮੇਂ-ਸਮੇਂ 'ਤੇ ਸਰਕਾਰਾਂ ਅਤੇ ਪ੍ਰਸ਼ਾਸਨ ਦੇ ਧਿਆਨ ਵਿਚ ਵੀ ਲਿਆਂਦਾ ਜਾਂਦਾ ਹੈ, ਪਰੰਤੂ ਕੋਈ ਠੋਸ ਕਾਰਵਾਈ ਹੁੰਦੀ ਨਜ਼ਰ ਨਹੀਂ ਆਉਂਦੀ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਸਿੱਖ ਕੌਮ ਵਿਰੁੱਧ ਹੁੰਦੇ ਨੀਤੀਗਤ ਭੰਡੀ ਪ੍ਰਚਾਰ ਨੂੰ ਹਰ ਪੱਧਰ 'ਤੇ ਰੋਕਣ ਲਈ ਭਾਰਤ ਸਰਕਾਰ ਨੂੰ ਅਪੀਲ ਕਰਦਾ ਹੈ।

ਅੱਜ ਦਾ ਇਹ ਜਨਰਲ ਇਜਲਾਸ ਵਿਦੇਸ਼ਾਂ ਅੰਦਰ ਸਿੱਖਾਂ 'ਤੇ ਹੁੰਦੇ ਨਫ਼ਰਤੀ ਹਮਲੇ ਰੋਕਣ ਲਈ ਵੀ ਕੂਟਨੀਤਕ ਪੱਧਰ 'ਤੇ ਪਹੁੰਚ ਅਪਨਾਉਣ ਦੀ ਭਾਰਤ ਸਰਕਾਰ ਨੂੰ ਅਪੀਲ ਕਰਦਾ ਹੈ।

## ਮਤਾ ਨੰਬਰ ੧੯

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਜਨਰਲ ਇਜਲਾਸ ਮਹਿਸੂਸ ਕਰਦਾ ਹੈ ਕਿ ੧੯੪੭ ਵਿੱਚ ਦੇਸ਼ ਵੰਡ ਸਮੇਂ ਸਿੱਖ ਕੌਮ ਤੋਂ ਵੱਖ ਹੋਏ ਇਤਿਹਾਸਕ ਗੁਰਦੁਆਰਾ ਸਾਹਿਬਾਨ ਤੇ ਵਿਰਾਸਤੀ ਸਿੱਖ ਇਮਾਰਤਾਂ ਦੀ ਪਾਕਿਸਤਾਨ ਸਰਕਾਰ ਵੱਲੋਂ ਸਾਂਭ-ਸੰਭਾਲ ਨਹੀਂ ਕੀਤੀ ਜਾ ਰਹੀ, ਜਿਸ ਕਾਰਨ ਇਹ ਗੁਰਧਾਮ ਤੇ ਸਿੱਖ ਵਿਰਾਸਤਾਂ ਖੰਡਰ ਹੋ ਕੇ ਢਹਿ ਰਹੀਆਂ ਹਨ। ਵੰਡ ਤੋਂ ਬਾਅਦ ਸਿੱਖ ਵਿਰਾਸਤ ਦੀ ਦੇਖਭਾਲ ਕਰਨਾ ਪਾਕਿਸਤਾਨ ਸਰਕਾਰ ਦੀ ਜ਼ੁੰਮੇਵਾਰੀ ਸੀ। ਭਾਵੇਂ ਉੱਥੇ ਦੀ ਸਰਕਾਰ ਨੇ ਇਹ ਕੰਮ ਔਕਾਫ਼ ਬੋਰਡ ਨੂੰ ਸੌਂਪਿਆ ਹੈ, ਪਰੰਤੂ ਵੱਡੀ ਗਿਣਤੀ ਅਸਥਾਨ ਅਣਗੌਲੇ ਹਨ। ਔਕਾਫ਼ ਬੋਰਡ ਅਤੇ ਪਾਕਿਸਤਾਨ ਸਰਕਾਰ ਦੀ ਜ਼ੁੰਮੇਵਾਰੀ ਬਣਦੀ ਹੈ ਕਿ ਸਿੱਖ ਵਿਰਾਸਤ ਦੀ ਸਾਂਭ-ਸੰਭਾਲ ਤੇ ਨਵੀਨੀਕਰਨ ਨੂੰ ਯਕੀਨੀ ਬਣਾਉਣ।

ਅੱਜ ਦਾ ਜਨਰਲ ਇਜਲਾਸ ਔਕਾਫ਼ ਬੋਰਡ ਅਤੇ ਪਾਕਿਸਤਾਨ ਸਰਕਾਰ ਨੂੰ ਅਪੀਲ ਕਰਦਾ ਹੈ ਕਿ ਉਹ ਸਿੱਖਾਂ ਦੇ ਇਤਿਹਾਸਕ ਗੁਰਦੁਆਰਾ ਸਾਹਿਬਾਨ ਅਤੇ ਵਿਰਾਸਤੀ ਇਮਾਰਤਾਂ ਦੀ ਸਾਂਭ-ਸੰਭਾਲ ਅਤੇ ਲੋੜੀਂਦੀ ਮੁਰੰਮਤ ਵੱਲ ਵਿਸ਼ੇਸ਼ ਧਿਆਨ ਦੇਣ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿੱਖ ਕੌਮ ਦੀ ਨੁਮਾਇੰਦਾ ਜਥੇਬੰਦੀ ਹੋਣ ਦੇ ਨਾਤੇ ਇਸ ਕਾਰਜ ਵਿੱਚ ਸਹਿਯੋਗ ਦੇਣ ਲਈ ਤਿਆਰ ਹੈ।

## ਮਤਾ ਨੰਬਰ ੨੦

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਇਹ ਜਨਰਲ ਇਜਲਾਸ ਮਹਿਸੂਸ ਕਰਦਾ ਹੈ ਕਿ ਪ੍ਰਸ਼ਾਸਨਿਕ ਸੇਵਾਵਾਂ ਵਿਚ ਸਿੱਖਾਂ ਦੀ ਭਰਵੀਂ ਭਾਗੀਦਾਰੀ ਲਈ ਵੱਡੇ ਯਤਨਾਂ ਦੀ ਲੋੜ ਹੈ। ਇਸ ਸਬੰਧ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਚੰਡੀਗੜ੍ਹ ਵਿਖੇ 'ਨਿਸ਼ਚੈ ਪ੍ਰਸ਼ਾਸਕੀ ਸੇਵਾਵਾਂ ਸਿਖਲਾਈ ਕੇਂਦਰ' ਦੀ ਸ਼ੁਰੂਆਤ ਕੀਤੀ ਗਈ ਹੈ। ਪਹਿਲੇ ਸਾਲ ਵਿਚ ੩੯ ਗੁਰਸਿੱਖ ਨੌਜੁਆਨਾਂ ਨੂੰ ਮੁਕਾਬਲਾ ਪ੍ਰੀਖਿਆਵਾਂ (ਯੂ.ਪੀ.ਐਸ.ਸੀ, ਪੀ.ਪੀ.ਐਸ.ਸੀ, ਆਦਿ) ਦੀ ਤਿਆਰੀ ਲਈ ਬਿਲਕੁਲ ਮੁਫ਼ਤ ਸਿੱਖਿਆ, ਰਿਹਾਇਸ਼ ਅਤੇ ਖਾਣੇ ਦੀ ਸੁਵਿਧਾ ਦਾ ਪ੍ਰਬੰਧ ਕੀਤਾ ਗਿਆ ਹੈ। ਇਸ ਕਾਰਜ ਵਿਚ ਪੰਥ ਦਰਦੀਆਂ ਵੱਲੋਂ ਵੀ ਵਿੱਤੀ ਸਹਿਯੋਗ ਕੀਤਾ ਗਿਆ ਹੈ।

ਅੱਜ ਦਾ ਇਹ ਜਨਰਲ ਇਜਲਾਸ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਚਲਾਏ ਗਏ ਨਿਸ਼ਚੈ ਪ੍ਰਸ਼ਾਸਕੀ ਸੇਵਾਵਾਂ ਸਿਖਲਾਈ ਕੇਂਦਰ ਵਿਚ ਸਹਿਯੋਗ ਕਰਨ ਵਾਲਿਆਂ ਦਾ ਧੰਨਵਾਦ ਕਰਦਾ ਹੈ। ਜਨਰਲ

ਇਜਲਾਸ ਮਹਿਸੂਸ ਕਰਦਾ ਹੈ ਕਿ ਇਸ ਪੰਥਕ ਕਾਰਜ ਨੂੰ ਵੱਡੇ ਪੱਧਰ 'ਤੇ ਪ੍ਰਫੁੱਲਤ ਕਰਨਾ ਬੇਹੱਦ ਲਾਜ਼ਮੀ ਹੈ। ਇਸ ਲਈ ਦੇਸ਼ ਵਿਦੇਸ਼ ਦੀ ਸੰਗਤ ਦੀ ਸ਼ਮੂਲੀਅਤ ਤੇ ਸਹਿਯੋਗ ਲਿਆ ਜਾਣਾ ਚਾਹੀਦਾ ਹੈ।

ਜਨਰਲ ਇਜਲਾਸ ਇਸ ਅਹਿਮ ਕਾਰਜ ਲਈ ਸੰਗਤੀ ਸਹਿਯੋਗ ਵਧਾਉਣ ਵਾਸਤੇ ਇਕ ਵਿਸ਼ੇਸ਼ ਫੰਡ ਸਥਾਪਤ ਕਰਨ ਨੂੰ ਪ੍ਰਵਾਨਗੀ ਦਿੰਦਾ ਹੈ, ਤਾਂ ਜੋ ਹਰ ਸਾਲ ਭਰਵੀਂ ਗਿਣਤੀ ਵਿਚ ਗੁਰਸਿੱਖ ਵਿਦਿਆਰਥੀਆਂ ਨੂੰ ਸਿਵਲ/ਪ੍ਰਸ਼ਾਸਕੀ ਸੇਵਾਵਾਂ ਲਈ ਤਿਆਰ ਕੀਤਾ ਜਾ ਸਕੇ। ਇਸ ਫੰਡ ਦੀ ਰੂਪ ਰੇਖਾ, ਵਿਧੀ ਵਿਧਾਨ ਅਤੇ ਨਿਯਮ ਤੈਅ ਕਰਨ ਦੇ ਅਧਿਕਾਰ ਪ੍ਰਧਾਨ ਸਾਹਿਬ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਨੂੰ ਦਿੱਤੇ ਜਾਂਦੇ ਹਨ।

## ਮਤਾ ਨੰਬਰ ੨੧

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਜਨਰਲ ਇਜਲਾਸ ਸ਼੍ਰੋਮਣੀ ਕਮੇਟੀ ਦੇ ਵਿਦਿਅਕ ਅਦਾਰਿਆਂ ਵਿੱਚ ਵਿਦਿਆ ਪ੍ਰਾਪਤ ਕਰ ਰਹੇ ਐਸ.ਸੀ/ਐਸ.ਟੀ/ਓ.ਬੀ.ਸੀ ਵਿਦਿਆਰਥੀਆਂ ਦੀ ਪੰਜਾਬ ਸਰਕਾਰ ਵੱਲ ਪੋਸਟ ਮੈਟ੍ਰਿਕ ਸਕਾਲਰਸ਼ਿਪ ਸਕੀਮ ਦੀ ਕਰੋੜਾਂ ਰੁਪਏ ਬਕਾਇਆ ਰਾਸ਼ੀ ਤੁਰੰਤ ਜਾਰੀ ਕਰਨ ਲਈ ਆਖਦਾ ਹੈ। ਸਰਕਾਰ ਵੱਲੋਂ ਵੱਖ-ਵੱਖ ਅਦਾਰਿਆਂ ਦੀ ੨੦੧੬-੧੭ ਤੋਂ ੨੦੨੨-੨੩ ਤੱਕ ਦੀ ਕਰੀਬ ੫੦ ਕਰੋੜ ਰੁਪਏ ਰਾਸ਼ੀ ਨਹੀਂ ਦਿੱਤੀ ਗਈ।

ਸਰਕਾਰ ਨੇ ਐਸ.ਸੀ/ਐਸ.ਟੀ/ਓ.ਬੀ.ਸੀ ਵਿਦਿਆਰਥੀਆਂ ਲਈ ਉੱਚ ਸਿੱਖਿਆ ਹਾਸਲ ਕਰਨ ਲਈ ਪੋਸਟ ਮੈਟ੍ਰਿਕ ਸਕਾਲਰਸ਼ਿਪ ਸਕੀਮ ਸ਼ੁਰੂ ਕੀਤੀ ਸੀ, ਜਿਸ ਵਿੱਚ ੬੦% ਹਿੱਸਾ ਕੇਂਦਰ ਸਰਕਾਰ ਦੁਆਰਾ ਅਤੇ ਬਾਕੀ ੪੦% ਹਿੱਸਾ ਸੂਬਾ ਸਰਕਾਰ ਦੁਆਰਾ ਯੋਗਦਾਨ ਪਾਇਆ ਜਾਂਦਾ ਹੈ। ਪੰਜਾਬ ਸਰਕਾਰ ਵਲੋਂ ਇਸ ਸਕੀਮ ਤਹਿਤ ਬਣਦੀ ਰਾਸ਼ੀ ਜਾਰੀ ਨਾ ਕਰਨ ਕਾਰਨ ਕਈ ਸੰਸਥਾਵਾਂ ਨੂੰ ਵਿੱਤੀ ਸੰਕਟ ਦਾ ਸਾਹਮਣਾ ਕਰਨਾ ਪੈ ਰਿਹਾ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਹੇਠ ਚੱਲ ਰਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ ਦਾ ਹੀ ੧੭ ਕਰੋੜ ਤੋਂ ਵੱਧ ਬਕਾਇਆ ਪੰਜਾਬ ਸਰਕਾਰ ਵੱਲ ਹੈ। ਪੰਜਾਬ ਸਰਕਾਰ ਦੀ ਸਿੱਖ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਿਦਿਅਕ ਅਦਾਰਿਆਂ ਪ੍ਰਤੀ ਬੇਰੁਖੀ ਪੰਜਾਬ ਅੰਦਰ ਸਿੱਖਿਆ ਦੇ ਵਿਕਾਸ ਲਈ ਵੱਡੀ ਰੁਕਾਵਟ ਹੈ। ਕਿਉਂਕਿ ਸਿਖਿਆ ਦੇ ਖੇਤਰ ਵਿਚ ਜਿਹੜਾ ਕਾਰਜ ਸਰਕਾਰਾਂ ਨੇ ਕਰਨਾ ਸੀ, ਉਹ ਸਿੱਖ ਸੰਸਥਾ ਵੱਲੋਂ ਕੀਤਾ ਜਾ ਰਿਹਾ ਹੈ।

ਅੱਜ ਦਾ ਇਹ ਇਜਲਾਸ ਪੰਜਾਬ ਸਰਕਾਰ ਨੂੰ ਆਖਦਾ ਹੈ ਕਿ ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਿਦਿਅਕ ਅਦਾਰਿਆਂ ਦੀ ਬਕਾਇਆ ਐਸ.ਸੀ/ਐਸ.ਟੀ/ਓ.ਬੀ.ਸੀ ਪੋਸਟ ਮੈਟ੍ਰਿਕ ਸਕਾਲਰਸ਼ਿਪ ਰਾਸ਼ੀ ਤੁਰੰਤ ਜਾਰੀ ਕਰੇ, ਤਾਂ ਜੋ ਸਿੱਖ ਸੰਸਥਾ ਵਿਦਿਆਰਥੀਆਂ ਦੀ ਬੇਹਤਰੀ ਲਈ ਨਿਰੰਤਰ ਕਾਰਜਸ਼ੀਲ ਰਹੇ।

## ਮਤਾ ਨੰਬਰ ੨੨

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਸਿੱਖਾਂ ਦੇ ਕੇਂਦਰੀ ਧਾਰਮਿਕ ਅਸਥਾਨ ਅਤੇ ਪੂਰੀ ਮਾਨਵਤਾ ਦੇ ਅਧਿਆਤਮਿਕ ਕੇਂਦਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਚੌਗਿਰਦੇ ਅਤੇ ਇਥੇ ਆਉਂਦੇ ਰਸਤਿਆਂ ਦੀ ਹਾਲਤ ਵਿਚ ਸੁਧਾਰ ਲਈ ਪੰਜਾਬ ਸਰਕਾਰ ਨੂੰ ਵਿਸ਼ੇਸ਼ ਤਵੱਜੋਂ ਦੇਣ ਲਈ ਆਖਦਾ ਹੈ। ਸ੍ਰੀ ਅੰਮ੍ਰਿਤਸਰ ਗੁਰੂ ਵਰੋਸਾਈ ਨਗਰੀ ਅਤੇ ਇਕ ਪਵਿੱਤਰ ਸ਼ਹਿਰ ਹੈ, ਜਿਥੇ ਦੇਸ਼ ਵਿਦੇਸ਼ ਤੋਂ ਰੋਜ਼ਾਨਾਂ ਲੱਖਾਂ ਸੰਗਤਾਂ ਪੁੱਜਦੀਆਂ ਹਨ। ਪਰੰਤੂ ਇਥੋਂ ਦੀ ਸਾਫ਼-ਸਫ਼ਾਈ ਤੇ ਟ੍ਰੈਫਿਕ ਦੀ ਮੰਦੀ ਹਾਲਤ ਅਤੇ ਆਉਂਦੇ ਰਸਤਿਆਂ 'ਤੇ ਗੈਰ-ਕਾਨੂੰਨੀ ਕਬਜ਼ਿਆਂ ਕਰਕੇ ਸੰਗਤ ਨੂੰ ਪ੍ਰੇਸ਼ਾਨੀ ਦਾ ਸਾਹਮਣਾ ਕਰਨਾ ਪੈਂਦਾ ਹੈ, ਜਿਸ ਕਾਰਨ ਸ਼ਰਧਾਲੂ ਚੰਗਾ ਪ੍ਰਭਾਵ ਨਹੀਂ

ਲੈ ਕੇ ਜਾਂਦੇ। ਸਰਕਾਰ ਦਾ ਫ਼ਰਜ਼ ਹੈ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਇਤਿਹਾਸਕ ਤੇ ਧਾਰਮਿਕ ਮਹੱਤਤਾ ਦੇ ਮੱਦੇਨਜ਼ਰ ਇਸ ਪਾਵਨ ਅਸਥਾਨ ਦੇ ਚੌਗਿਰਦੇ/ਗਲਿਆਰੇ ਦੇ ਨਾਲ-ਨਾਲ ਵਿਰਾਸਤੀ ਮਾਰਗ ਅਤੇ ਸਮੁੱਚੇ ਸ਼ਹਿਰ ਦੀ ਸਾਫ਼-ਸਫ਼ਾਈ ਅਤੇ ਟ੍ਰੈਫਿਕ ਵਿਵਸਥਾ ਵੱਲ ਉਚੇਚਾ ਧਿਆਨ ਦੇਵੇ।

ਜਨਰਲ ਇਜਲਾਸ ਇਹ ਵੀ ਮੰਗ ਕਰਦਾ ਹੈ ਕਿ ਇਥੇ ਪੁੱਜਦੇ ਵਿਰਾਸਤੀ ਮਾਰਗ ਉੱਪਰ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਸਮੇਂ ਲਗਾਈਆਂ ਗਈਆਂ ਵੱਡ-ਅਕਾਰੀ ਸਕਰੀਨਾਂ ਦੀ ਦੁਰਵਰਤੋਂ ਬੰਦ ਕਰਦਿਆਂ ਇਨ੍ਹਾਂ 'ਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗੁਰਬਾਣੀ ਕੀਰਤਨ ਦਾ ਪ੍ਰਸਾਰਣ ਪਹਿਲਾਂ ਦੀ ਤਰ੍ਹਾਂ ਚਾਲੂ ਕੀਤਾ ਜਾਵੇ।

## ਮਤਾ ਨੰਬਰ ੨੩

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਅਮਰੀਕਾ ਦੇ ਕਾਂਗਰਸ ਸੰਸਦ ਹਾਊਸ ਦੀ ਸ਼ੁਰੂਆਤ ਪਹਿਲੀ ਵਾਰ ਸਿੱਖ ਅਰਦਾਸ ਨਾਲ ਕਰਨ ਦੀ ਸ਼ਲਾਘਾ ਕਰਦਾ ਹੈ। ਗੁਰੂ ਸਾਹਿਬਾਨ ਦੇ ਸਰਬੱਤ ਦੇ ਭਲੇ ਵਾਲੇ ਫਲਸਫੇ 'ਤੇ ਚੱਲਦਿਆਂ ਸਿੱਖਾਂ ਨੇ ਆਪਣੀ ਮਿਹਨਤ ਅਤੇ ਕਾਬਲੀਅਤ ਨਾਲ ਪੂਰੀ ਦੁਨੀਆ ਅੰਦਰ ਨਿਵੇਕਲਾ ਸਥਾਨ ਬਣਾਇਆ ਹੈ ਅਤੇ ਕਈ ਦੇਸ਼ਾਂ ਵਿਚ ਸਿੱਖਾਂ ਨੇ ਰਾਜਸੀ ਅਤੇ ਪ੍ਰਸ਼ਾਸਨਿਕ ਉੱਚ ਪਦਵੀਆਂ ਨੂੰ ਹਾਸਲ ਕੀਤਾ ਹੈ। ਵਿਦੇਸ਼ਾਂ ਅੰਦਰ ਸਿੱਖ ਕੌਮ ਦੀਆਂ ਪ੍ਰਾਪਤੀਆਂ ਨਾਲ ਪੂਰੀ ਦੁਨੀਆ 'ਚ ਵੱਸੇ ਸਿੱਖਾਂ ਦਾ ਸਿਰ ਮਾਣ ਨਾਲ ਉੱਚਾ ਹੁੰਦਾ ਹੈ। ਹਾਲ ਹੀ ਵਿਚ ਅਮਰੀਕਾ ਦੇ ਕਾਂਗਰਸ ਸੰਸਦ ਹਾਊਸ ਦੀ ਆਰੰਭਤਾ ਮੌਕੇ ਸਿੱਖ ਅਰਦਾਸੀਏ ਗਿਆਨੀ ਜਸਵਿੰਦਰ ਸਿੰਘ ਵੱਲੋਂ ਅਰਦਾਸ ਕਰਨੀ ਆਪਣੇ ਆਪ ਅੰਦਰ ਇਤਿਹਾਸਕ ਹੈ।

ਅੱਜ ਦਾ ਇਹ ਜਨਰਲ ਇਜਲਾਸ ਇਸ ਚੰਗੇ ਉੱਦਮ ਲਈ ਤਸੱਲੀ ਦਾ ਪ੍ਰਗਟਾਵਾ ਕਰਦਾ ਹੈ ਅਤੇ ਇਸ ਨੂੰ ਅਮਲ ਵਿਚ ਲਿਆਉਣ ਲਈ ਯਤਨ ਕਰਨ ਵਾਲੇ ਅਮਰੀਕਾ ਦੇ ਸਿੱਖਾਂ ਦੀ ਭੂਮਿਕਾ ਦੀ ਸ਼ਲਾਘਾ ਕਰਦਾ ਅਤੇ ਨਾਲ ਹੀ ਜਨਰਲ ਇਜਲਾਸ ਅਮਰੀਕਾ ਦੀ ਸਰਕਾਰ ਅਤੇ ਸਮੂਹ ਕਾਂਗਰਸ ਸੰਸਦ ਹਾਊਸ ਦਾ ਵੀ ਧੰਨਵਾਦ ਕਰਦਾ ਹੈ।

## ਮਤਾ ਨੰਬਰ ੨੪

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਇਹ ਜਨਰਲ ਇਜਲਾਸ ਸਿੱਖਾਂ ਦੇ ਮਾਮਲਿਆਂ ਵਿਚ ਗੈਰ ਪੰਥਕ ਅਤੇ ਸਿੱਖੀ ਸਿਧਾਂਤ ਤੋਂ ਕੋਰੀਆਂ ਰਾਜਸੀ ਧਿਰਾਂ ਅਤੇ ਸਰਕਾਰਾਂ ਵੱਲੋਂ ਕੀਤੀ ਜਾ ਰਹੀ ਦਖ਼ਲਅੰਦਾਜ਼ੀ ਦੀ ਕਰੜੀ ਨਿੰਦਾ ਕਰਦਾ ਹੈ। ਬੀਤੇ ਸਮੇਂ ਅੰਦਰ ਇਹ ਵਰਤਾਰਾ ਸਪੱਸ਼ਟ ਤੌਰ 'ਤੇ ਪ੍ਰਗਟ ਹੋਇਆ ਹੈ। ਹਰਿਆਣਾ ਸਰਕਾਰ ਵੱਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਨੂੰ ਤੋੜ ਕੇ ਵੱਖਰੀ ਹਰਿਆਣਾ ਸਿੱਖ ਗੁਰਦੁਆਰਾ ਕਮੇਟੀ ਦਾ ਗਠਨ ਕਰਕੇ ਸਰਕਾਰੀ ਸਰਪ੍ਰਸਤੀ ਨਾਲ ਗੁਰਦੁਆਰਾ ਪ੍ਰਬੰਧ ਹਥਿਆਉਣਾ ਅਤੇ ਪੰਜਾਬ ਸਰਕਾਰ ਵੱਲੋਂ ਸਿੱਖ ਗੁਰਦੁਆਰਾ ਐਕਟ ੧੯੨੫ ਵਿਚ ਦਖ਼ਲ ਦੇਣ ਦੀ ਹਰਕਤ ਕਰਨਾ ਇਸ ਵਰਤਾਰੇ ਦਾ ਹਿੱਸਾ ਹੈ। ਸਿੱਖਾਂ ਨੇ ਕਦੇ ਵੀ ਆਪਣੇ ਧਾਰਮਿਕ ਮਾਮਲਿਆਂ ਅਤੇ ਗੁਰਦੁਆਰਾ ਪ੍ਰਬੰਧਾਂ ਵਿਚ ਸਰਕਾਰੀ ਦਖ਼ਲਅੰਦਾਜ਼ੀ ਬਰਦਾਸ਼ਤ ਨਹੀਂ ਕੀਤੀ ਅਤੇ ਨਾ ਹੀ ਕਦੇ ਕੀਤੀ ਜਾ ਸਕਦੀ ਹੈ।

ਅੱਜ ਦਾ ਇਹ ਜਨਰਲ ਇਜਲਾਸ ਸਰਕਾਰਾਂ ਅਤੇ ਸਿੱਖ ਵਿਚਾਰਧਾਰਾ ਤੋਂ ਅਣਜਾਣ ਰਾਜਸੀ ਧਿਰਾਂ ਨੂੰ ਚੇਤਾਵਨੀ ਦਿੰਦਾ ਹੈ ਕਿ ਉਹ ਆਪਣੇ ਦਾਇਰੇ ਨੂੰ ਪਾਰ ਕਰਕੇ ਸਿੱਖ ਮਾਮਲਿਆਂ ਵਿਚ ਦਖ਼ਲਅੰਦਾਜ਼ੀ ਤੋਂ ਬਾਜ ਆਉਣ। ਇਸ ਦੇ ਨਾਲ ਹੀ ਸਿੱਖ ਸਿਧਾਂਤਾਂ ਅਤੇ ਮਰਯਾਦਾ ਨੂੰ ਨਾ ਮੰਨਣ ਵਾਲੇ ਅਖੌਤੀ ਡੇਰੇਦਾਰ ਵੀ ਸਿੱਖ ਮਸਲਿਆਂ ਤੋਂ ਦੂਰ ਰਹਿਣ। ਸੰਗਤ ਨੂੰ ਵੀ ਅਪੀਲ ਹੈ ਕਿ ਉਹ ਇਸ ਵਰਤਾਰੇ ਤੋਂ ਸੁਚੇਤ ਰਹਿਣ ਅਤੇ ਪੰਥ ਦੀ ਚੜ੍ਹਦੀ ਕਲਾ ਲਈ ਚੇਤੰਨ ਹੋ ਕੇ ਜ਼ੁੰਮੇਵਾਰੀ ਨਿਭਾਉਣ।

**ਮਤਾ ਨੰਬਰ ੨੫**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਜਨਰਲ ਇਜਲਾਸ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਪ੍ਰਬੰਧ ਅਧੀਨ ਚੱਲ ਰਹੇ ਟਰੱਸਟਾਂ ਦੇ ਟਰੱਸਟੀ ਨਾਮਜ਼ਦ ਕਰਨ, ਗੁਰਦੁਆਰਾ ਸਾਹਿਬਾਨ ਤੇ ਵਿਦਿਅਕ ਅਦਾਰਿਆਂ ਦੀਆਂ ਸਬ-ਕਮੇਟੀਆਂ, ਸਲਾਹਕਾਰ ਕਮੇਟੀਆਂ, ਲੋਕਲ ਮੈਨੇਜਿੰਗ ਕਮੇਟੀਆਂ ਬਨਾਉਣ ਅਤੇ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਨਵੀਂ ਦਿੱਲੀ, ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ (ਬਿਹਾਰ), ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ, ਨਾਂਦੇੜ (ਮਹਾਂਰਾਸ਼ਟਰ) ਦੇ ਬੋਰਡਾਂ ਤੇ ਹੋਰ ਹਰ ਪ੍ਰਕਾਰ ਦੀਆਂ ਕਮੇਟੀਆਂ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਨੁਮਾਇੰਦੇ ਨਾਮਜ਼ਦ ਕਰਨ ਅਤੇ ਸਬ-ਕਮੇਟੀਆਂ ਗਠਿਤ ਕਰਨ ਦੇ ਅਧਿਕਾਰ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਨੂੰ ਦਿੰਦਾ ਹੈ।

**ਉਪਰੰਤ ਸ੍ਰ. ਸੁਖਦੇਵ ਸਿੰਘ ਜੀ ਭੌਰ ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਨੇ ਪੰਥਕ ਮਾਮਿਲਆਂ ਪੁਰ ਵੀਚਾਰ ਕਰਨ ਲਈ ਪ੍ਰਧਾਨ ਸਾਹਿਬ ਤੋਂ ਸਮਾਂ ਮੰਗਿਆ। ਪ੍ਰਧਾਨ ਸਾਹਿਬ ਨੇ ਉਨ੍ਹਾਂ ਨੂੰ ਆਪਣੇ ਵੀਚਾਰ ਪੇਸ਼ ਕਰਨ ਦੀ ਪ੍ਰਵਾਨਗੀ ਦਿੱਤੀ:-**

"ਸ੍ਰ. ਸੁਖਦੇਵ ਸਿੰਘ ਭੌਰ ਜੀ ਨੇ ਸੰਬੋਧਨ ਕਰਦਿਆਂ ਚਿੰਤਾ ਜ਼ਾਹਿਰ ਕੀਤੀ ਕਿ ਸ਼੍ਰੋਮਣੀ ਕਮੇਟੀ ਦੀਆਂ ਬਣ ਰਹੀਆਂ ਵੋਟਾਂ ਦੀ ਪ੍ਰਕਿਰਿਆ ਵਿਚ ਬਹੁਤ ਖਾਮੀਆਂ ਹਨ, ਵੋਟਾਂ ਬਣਨ ਦੀ ਪ੍ਰਕਿਰਿਆ ਬਹੁਤ ਸੁਸਤ ਹੈ। ਇਸ ਦੌਰਾਨ ਸ਼੍ਰੋਮਣੀ ਕਮੇਟੀ ਨੂੰ ਚਾਹੀਦਾ ਹੈ ਇਸ ਪ੍ਰਤੀ ਸਿੱਖ ਵੋਟਰਾਂ ਨੂੰ ਜਾਗਰੂਕ ਕੀਤਾ ਜਾਵੇ ਅਤੇ ਕਿਸੇ ਸੁਚਾਰੂ ਢੰਗ ਨਾਲ ਵੋਟ ਬਣਨ ਦੀ ਪ੍ਰਕਿਰਿਆ ਨੂੰ ਸੰਪੂਰਨ ਕੀਤਾ ਜਾਵੇ। ਸਰਕਾਰ ਨੂੰ ਚਾਹੀਦਾ ਹੈ ਕਿ ਜਿਵੇਂ ਉਹ ਐਮ.ਪੀ, ਐਮ.ਐਲ.ਏ, ਮਿਊਂਸੀਪਲ ਕਾਰਪੋਰੇਸ਼ਨ ਦੀਆਂ ਵੋਟਾਂ ਬਣਾਉਂਦੇ ਹਨ ਕੀ ਉਹ ਸ਼੍ਰੋਮਣੀ ਦੀਆਂ ਅਹਿਮ ਵੋਟਾਂ ਘਰ-ਘਰ ਆ ਕੇ ਕਿਉਂ ਨਹੀਂ ਬਣਾ ਸਕਦੇ। ਭੌਰ ਜੀ ਨੇ ਅੱਗੇ ਬੋਲਦਿਆਂ ਬਹੁਤ ਭਾਵਪੂਰਤ ਤਰੀਕੇ ਨਾਲ ਬੰਦੀ ਸਿੰਘਾਂ ਦੀ ਰਿਹਾਈ ਬਾਬਤ ਗੱਲ ਕੀਤੀ ਅਤੇ ਮਾਨਯੋਗ ਹਰਜਿੰਦਰ ਸਿੰਘ ਧਾਮੀ ਜੀ ਨੂੰ ਸਵਾਲ ਕੀਤਾ ਕਿ ਜੋ ੨੮-੩੦ ਲੱਖ ਬੰਦੀ ਸਿੰਘਾਂ ਦੀ ਰਿਹਾਈ ਬਾਬਤ ਜੋ ਫਾਰਮ ਭਰਵਾਏ ਉਹਨਾਂ ਦਾ ਕੀ ਕੀਤਾ? ਅਸੀਂ ਐਨਾ ਕਹਿ ਕੇ ਬਚ ਨਹੀਂ ਸਕਦੇ ਕਿ ਗਵਰਨਰ ਸਾਨੂੰ ਸਮਾਂ ਨਹੀਂ ਦਿੰਦਾ, ਜਾਂ ਪ੍ਰਧਾਨ ਮੰਤਰੀ ਸਾਨੂੰ ਸਮਾਂ ਨਹੀਂ ਦਿੰਦਾ। ਜੇ ਨਹੀਂ ਸਮਾਂ ਦਿੰਦਾ ਤਾਂ ਬੋਲੇ ਕੰਨਾਂ ਨੂੰ ਸੁਣਾਉਣ ਲਈ ਯਤਨ ਕਰਨੇ ਚਾਹੀਦੇ ਹਨ, ਥਾਂ-ਥਾਂ 'ਤੇ ਡਟ ਕੇ ਵਿਰੋਧ ਕਰਨਾ ਚਾਹੀਦਾ ਹੈ। ਅੱਗੇ ਉਹਨਾਂ ਕਿਹਾ ਕਿ ਭਾਈ ਬਲਵੰਤ ਸਿੰਘ ਰਾਜੋਆਣਾ ਜੀ ਦੀ ਚਿੱਠੀ ਨੇ ਸਾਰੀ ਕੌਮ ਨੂੰ ਹਲੂਣ ਕੇ ਰੱਖ ਦਿੱਤਾ। ਕਿਉਂ ਉਹਨਾਂ ਨੂੰ ਲਿਖਣਾ ਪਿਆ ਕਿ ਸ਼੍ਰੋਮਣੀ ਕਮੇਟੀ ਉਹਨਾਂ ਦੀ ਫਾਂਸੀ ਰੋਕਣ ਦੀ ਅਪੀਲ ਵਾਪਿਸ ਲੈ ਲਵੇ। ਐਸੀ ਚੜ੍ਹਦੀ ਕਲਾ ਵਾਲੇ ਸਿੰਘਾਂ ਨੂੰ ਕਿਉਂ ਲਿਖਣਾ ਪੈ ਰਿਹਾ ਹੈ। ਅਸੀਂ ਜਾਣਦੇ ਹਾਂ ਕਿ ਪਿਛਲੇ ਸਮੇਂ ਦੌਰਾਨ ਸ਼੍ਰੋਮਣੀ ਕਮੇਟੀ ਕਿਵੇਂ ਇਹਨਾਂ ਬੰਦੀ ਸਿੰਘਾਂ ਦੇ ਪਰਿਵਾਰਾਂ ਆਦਿ ਦੀ ਸਹਾਇਤਾ ਕਰਦੀ ਰਹੀ ਹੈ ਅਤੇ ਕਰਦੇ ਰਹਿਣਾ ਚਾਹੀਦਾ ਹੈ। ਸਾਨੂੰ ਡਟਕੇ ਬੰਦੀ ਸਿੰਘਾਂ ਬਾਬਤ ਮਸਲਾ ਉਠਾਉਣਾ ਚਾਹੀਦਾ ਹੈ ਅਤੇ ਭਾਈ ਜਸਪਾਲ ਸਿੰਘ 'ਚੌੜ ਸਿਧਵਾਂ' ਦਾ ਵੀ ਇਨਸਾਫ ਲੈਣਾ ਚਾਹੀਦਾ ਹੈ।

ਮਾਨਯੋਗ ਪ੍ਰਧਾਨ ਸਾਹਿਬ ਸ੍ਰ. ਹਰਜਿੰਦਰ ਸਿੰਘ ਜੀ ਨੇ ਜਵਾਬ ਦਿੰਦਿਆਂ ਕਿਹਾ ਕਿ ਅਸੀਂ ਲੰਮੇ ਸਮੇਂ ਤੋਂ ਕੇਂਦਰ ਸਰਕਾਰ ਅੱਗੇ ਬੰਦੀ ਸਿੰਘਾਂ ਦੀ ਰਿਹਾਈ ਬਾਬਤ ਮਸਲਾ ਉਠਾ ਰਹੇ ਹਾਂ। ਬੰਦੀ ਸਿੰਘਾਂ ਦੀ ਰਿਹਾਈ ਬਾਬਤ ਹੋਮ ਮਨਿਸਟਰ (ਅਮਿਤ ਸ਼ਾਹ) ਤਕ ਵੀ ਪਹੁੰਚ ਕੀਤੀ, ਅਤੇ ਪੁਰਾਣੇ ਕੇਸਾਂ ਦਾ ਜ਼ਿਕਰ ਕੀਤਾ ਗਿਆ ਹੈ। ਵਾਰ-ਵਾਰ ਪੰਜਾਬ ਦੇ ਰਾਜਪਾਲ (ਬਨਵਾਰੀ ਲਾਲ ਪੁਰੋਹਿਤ) ਕੋਲੋਂ ਸਮੇਂ ਦੀ ਮੰਗ ਵੀ ਕੀਤੀ ਗਈ ਪਰ ਉਹਨਾਂ ਦੁਆਰਾ ਸਮਾਂ ਨਹੀਂ ਦਿੱਤਾ ਗਿਆ। ਇਸ ਬਾਬਤ ਉਹਨਾਂ ਨਾਲ

ਗੱਲਬਾਤ ਚੱਲ ਰਹੀ ਹੈ, ਜਲਦ ਹੀ ਉਹਨਾਂ ਕੋਲੋਂ ਸਮਾਂ ਲੈ ਕੇ ਉਹਨਾਂ ਨੂੰ ਬੰਦੀ ਸਿੰਘਾਂ ਦੀ ਰਿਹਾਈ ਵਾਲੇ ਫਾਰਮ ਸਪੁਰਦ ਕੀਤੇ ਜਾਣਗੇ। ਸ਼੍ਰੋਮਣੀ ਕਮੇਟੀ ਹਮੇਸ਼ਾ ਹੀ ਭਾਈ ਰਾਜੋਆਣਾ ਅਤੇ ਸਮੂਹ ਬੰਦੀ ਸਿੰਘਾਂ ਦੀ ਰਿਹਾਈ ਲਈ ਯਤਨਸ਼ੀਲ ਹੈ।"

**ਇਜਲਾਸ ਦੀ ਕਾਰਵਾਈ ਮੁਕੰਮਲ ਹੋਣ 'ਤੇ ਅਨੰਦ ਸਾਹਿਬ ਦਾ ਪਾਠ ਕਰਨ ਉਪਰੰਤ ਸਮਾਪਤੀ ਦੀ ਅਰਦਾਸ, ਭਾਈ ਗੁਰਚਰਨ ਸਿੰਘ ਅਰਦਾਸੀਆ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਨੇ ਕੀਤੀ ਅਤੇ ਸਮਾਪਤੀ ਦਾ ਹੁਕਮਨਾਮਾ ਸਿੰਘ ਸਾਹਿਬ ਗਿਆਨੀ ਰਘਬੀਰ ਸਿੰਘ ਮੁੱਖ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਨੇ ਲਿਆ। ਮੁੱਖ ਵਾਕ ਆਇਆ:-**

*ਸੋਰਠਿ ਮਹਲਾ ੫ ॥*
*ਹਮਰੀ ਗਣਤ ਨ ਗਣੀਆ ਕਾਈ ਅਪਣਾ ਬਿਰਦੁ ਪਛਾਣਿ॥*
*ਹਾਥ ਦੇਇ ਰਾਖੇ ਕਰਿ ਅਪੁਨੇ ਸਦਾ ਸਦਾ ਰੰਗੁ ਮਾਣਿ॥੧॥ (ਅੰਗ ੬੧੯-੨੦)*

**ਇਸ ਉਪਰੰਤ ਜਨਰਲ ਇਜਲਾਸ ਦੀ ਇਕੱਤਰਤਾ ਸਮਾਪਤ ਹੋਈ।**

ਸਹੀ/-
**ਪ੍ਰਤਾਪ ਸਿੰਘ**
ਸਕੱਤਰ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ ਸਾਹਿਬ।

# DAYS COMMEMORATING HISTORICAL EVENTS

## (16th November to 15th December)

| | |
|---|---|
| 16 November | The first election of Shiromani Gurdwara Parbandhak Committee was completed. (16-11-1920) |
| 18 November | (a) Joti-Joti Divas Sri Guru Gobind Singh Ji. (Kattak Sudi 5, 3 Maghar) |
| | (b) Sikhs got success in Guru Ka Bagh Morcha. (18-11-1922) |
| | (c) SGPC declared Damdama Sahib (Talwandi Sabo) as the fifth Takhat Sahib of Sikhs. (18-11-1966) |
| 19 November | (a) Maharaja Ranjit Singh seized Peshawar. (19-11-1818) |
| | (b) Sikhs liberated Gurdwara Panja Sahib (Hassan Abdal) under the command of Jathedar Kartar Singh Jhabbar (19-11-1920) |
| 22 November | Battle of Ramnagar (present Pakistan) between the Sikhs and the British. (22-11-1848) |
| 23 November | Bhagat Namdev Ji's Birthday. (8 Maghar) |
| 24 November | (a) Sri Guru Arjan Dev ji laid down the foundation stone of Kartarpur, District Jalandhar. (24-11-1594) |
| | (b) Sikhs launched a march at Delhi against Nehru's remarks about Sikhs. (24-11-1960) |
| 25 November | Silver Jubilee Conference of Akali Dal held at Jandiala (Jalandhar) and opposed the demand of Pakistan. (25-11-1944) |
| 26 November | Sikh leaders rejected new constitution of India and refused to sign. (26-11-1949) |
| 27 November | Parkash Gurpurb Sri Guru Nanak Dev ji. (Puranmashi Kattak) |
| 28 November | (a) Demise of Bhai Mardana ji. (13 Maghar) |
| | (b) Indian Government stated that 2239 Sikh soldiers had been Court martialled for raising voice against Operation Blue Star in 1984. 98 Sikh soldiers were dismissed from service under accusations of betrayal. (28-11-1985) |
| 30 November | Birth day of Sahibzada Baba Zorawar Singh Ji. (15 Maghar) |
| 4 December | (a) Martyrdom Day of Baba Gurbaksh Singh Ji. (19 Maghar) |

(b) The Sikh raised 'Punjabi Suba zindabad' slogans at Nehru's rally in Rajpura, 15 Sikhs were arrested. (4-12-1960)

7 December Baba Banda Singh Bahadur along with his 700 companions were arrested and taken to Delhi. (7-12-1715)

11 December Shiromani Akali Dal appointed a committee to draft the policies of the 'Dal' in the changed circumstances. This very committee drafted the famous Anandpur Sahib Resolution. (11-12-1972)

12 December (a) Ahmed Shah Abdali left for his country after humiliating defeat from Sikhs in Punjab. Kabuli Mal appointed as Governor of Punjab and Sikhs became de facto ruler of their homeland. (12-12-1762)

(b) 53 Mahants gathered at Amritsar and decided to oppose the Sikh Gurdwara Reform movement. (12-12-1920)

14 December (a) Birthday of Sahibzada Baba Fateh Singh Ji. (29 Maghar)

(b) Foundation Day of 'Shromi Akali Dal'. (December 14, 1920)

15 December Guriayi Divas Sri Guru Gobind Singh Ji. (Maghar Sudi 3, 30 Maghar)

■

## Appeal

*The devotees are requested to bring the Pavan Birs of Sri Guru Granth Sahib (Old ones for Sanskar) to Sri Guru Granth Sahib Bhawan, Gurdwara Ramsar Sahib complex near Gurdwara Shaheed Ganj Baba Deep Singh Ji 'Shaheed' Sri Amritsar Sahib only instead of Sri Akal Takhat Sahib. This has been decided to facilitate the Sangat for the Holy Sri Guru Granth Sahib (Newly published) are available at the same venue.*

***-Guru Panth Da Das-***

***Secretary,***
***Shiromani Gurdwara Parbandhak Committee,***
***Sri Amritsar Sahib***

# Sri Guru Tegh Bahadur Sahib in Malwa's Bathinda District

-Dr.Kirandeep Kaur &

-Dr.Taranvir Singh Benipal

This paper delves the travels of Sri Guru Tegh Bahadur Sahib in the Malwa region's Bathinda district. This paper records the visited places such as villages, towns, wells and ponds. Moreover, the devoted Sikhs of Guru Sahib in this paper have been listed. However the main focus in this paper is to illustrate the importance of places and the events. Certain historical facts are related with this region such as Guru Nanak Dev Ji's peregrinations covered this ancient land. Sri Guru Nanak Dev Ji sojourned through this area. Sri Guru Angad Dev Ji took parkash (birth) at Sarai Naga, which lies in the Malwa region. Sri Guru Hargobind Sahib Ji visited Bhai Ki Daroli and founded new village Mehraj. Sri Guru Har Rai Ji and Sri Guru Tegh Bahadur Sahib Ji travelled extensively through this area. Sri Guru Gobind Singh Ji travelled and stayed in the Malwa region for a long time. He prophesied this region with greenery and ample water resource which the people didn't even imagine due to the sand lands but today those things are prevailing in this region.

Sri Guru Tegh Bahadur Sahib went on long journeys to instruct the sangats in different parts of the country and proclaim far and wide the message of Sri Guru Nanak Dev Ji. Sri Guru Tegh Bahadur Sahib fairly did extensive journey through Majha, Malwa and Bangar regions. He reached Malwa, visited Zira, Moga and Darauli and then sojourned in the Lakkhi Jungle, a desolate tract comprising mainly present day district of Bathinda.[1] Sri Guru Tegh Bahadur Sahib went up to Dhamdhan, from where he returned to Kiratpur. The places visited by Guru Sahib have been developed as important historical Gurdwaras now-a-day. I have listed Gurdwara Sahib in this district related to Sri Guru Nanak Dev Ji and Sri Guru Tegh Bahadur Sahib:-

Gurdwara Manji Sahib Gurusar Patshahi Nauvin and Dasvin is located at Talwandi Sabo. Sri Guru Tegh Bahadur Sahib stayed here for nine days. Saroop Das Bhalla mentions visit and short stay of ninth Guru Sahib in Talwandi Sabo.[2] Sri Guru Tegh Bahadur Sahib sat on this raised platform known as Manji Sahib. Sri Guru

Tegh Bahadur Sahib gave name to Damdama as Guru Ki Kashi. [3]

According to tradition Guru Sahib was received by sangat of the area, they discussed the drought problem in this area. Guru Sahib told the people of this area that this is a place where Markanda Rishi meditated for long period. Guru Sahib gave word to the people; by performing kar sewa of the sarowar will bring showers of rain. Firstly Guru Sahib brought the sand from the sarowar with His robe.[4] Guru Sahib sat under the ber tree situated near the site of sarowar. The sarowar was dug up swiftly by sangat. Guru Sahib from this place went towards Kot Dharmu, Varhe, etc.[5]

Sri Guru Gobind Singh Ji reached this place after the battle of Muktsar Sahib. This area was under the attack of famine. Sangat of this area accompanied by Bhai Dal Singh requested Guru Sahib to save this area from the famine attack. Guru Sahib replied that the sarowar which was dug during Sri Guru Tegh Bahadur Sahib's visit has not been taken care properly, how you can expect rain showers. Guru Sahib started kar sewa with digging five shields of sand out from this sarowar. Guru Sahib sat under the same ber tree on the banks of this sarowar. Guru Sahib poured vessel full of Amrit into this sarowar.

Gurdwara Tahla Sahib Patshahi Nauvin and Dasvin, place is sacred to Sri Guru Tegh Bahadur Sahib and Sri Guru Gobind Singh. This village came to be known as Tahla Sahib because of the Albergia sissoo tree related to Guru Sahib's visit. Sakhi pothi states that Sri Guru Tegh Bahadur Ji came to this place, karsewa of sarowar was initiated by Guru Sahib with sangat of Maur. There was an event organised in which sangat from different places paid visit to Guru Sahib. Guru Sahib stayed here for one month ten days.[6] Sakhi pothi and Vaisakha Singh states that Sri Guru Tegh Bahadur Ji came to this place and the Desu Chahal follower of sultania was cursed here, his wife broke the arrow given to him by Guru Sahib. He has again turned to Sultania again; due to this his clan will not grow. Maur sangat begged pardon from Guru Sahib for the wrongness done by chahal. He died of wound rot as curse given, because he did not come to Guru Sahib for pardon. But Guru Sahib blessed the Chahal clan other than Desu.[7]

Sri Guru Tegh Bahadur Sahib came and sat under Ber Tree. A copse of tahli trees and a pool of water where Sri Guru Tegh Bahadur Sahib Ji often came from Talwandi Sabo while out for his afternoon ride. But today the tree has been cut down only Manji Sahib remains. The wood of the same Tahla Sahib tree has been used to panel the doors.[8] Sri Guru Gobind Singh Ji visited the place once from Talwandi

Sabo during the chase. The memorials raised in honour of the Guru Sahib came to be known as Gurdwara Tahla Sahib. Earlier there was no habitation on this place, now the village has grown with gram panchayat, Tahla Sahib. The square domed room in the middle of the brick paved walled compound of the Gurdwara Sahib is called Manji Sahib in which few old weapons are on display on the raised platform. The Gurdwara Sahib has management committee of the local sangat. There are two views of historians first one states that Guru Sahib visited this place from Maur Mandi whereas second states that Guru Sahib came from Talwandi Sabo. There was a pond near this place which was dug deep by Guru Sahib with sangat so that more water is collected in it for people and livestock. Bhai Kahn Singh states that Guru Sahib came here from Sabo Ki Talwandi and sat under the tahli tree (Albergia sisso).[9]

Sri Guru Tegh Bahadur Sahib Ji came to Tahla Sahib from Maur kalan. According to tradition Sri Guru Tegh Bahadur Sahib Ji came here with sangat (devotees) from Maur kalan dug up the pond deep with sangat. After performing the sewa Guru Sahib took bath and then sangat was given bath. When Guru Sahib sat on the manji, mai (elder Lady) from Maisar khana came to this place and served milk to Guru Sahib. Guru Sahib blessed the mai with five sons; those five sons will find five new villages respectively. All five Khanne today are on the names of five sons of mai. This area was blessed with abundance of milk. Guru Sahib did Gurbani vichaar and motivated towards Kirat. There was a huge tree it was cut down the wood was used to make four pawe (wooden poles) and chagath at Manji Sahib asthaan. The Tahla is said to be grow from the piece of tahli stick used by Guru Sahib to clean teeth. The piece planted by Guru Sahib turned to huge Tahla tree. There is another belief in people that the ber tree and well are from the time of Sri Guru Tegh Bahadur Sahib Visit. Sri Guru Gobind Singh Ji came here from Damdama Sahib and rested underneath Tahla tree. Horses were also fed water here.

Gurdwara Shri Darbar Sahib Patshahi Nauvin, is located in village Maur Kalan. Maur Kalan is also called as Vadde Maur. This town was established by Mann clan Jatt named Maur. The people of this village have faith in Sikhism, were follow ers of Sri Guru Hargobind Sahib Ji. Sri Guru Tegh Bahadur had followers from this town named Nathu, Lalla, Raghu, Mirja and Assa.[10] This area is known to be the area of jungle during Guru Sahib's visit. People at night did not come out of their houses as scared of ghosts, etc. To overcome this illusion of people Guru Sahib stayed in the open sat under the Jand tree to make the people fearless of the vampire/ghost. Gurdwara Sri Guru Tegh Bahadur Sahib, Darbar Sahib is situated on this place in the

